ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
ਚਿੰਤਾ ਮੁਕਤ, ਪ੍ਰਸੰਨ-ਚਿੱਤ ਦਿਨ ਮਾਨਣ ਵਾਸਤੇ

## ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ✫ ਸਾਗਰ ਛੱਲਾਂ ਸੰਗ ਖੇਡਣ | ✫ ਆਸਮਾਨ ਤੋਂ ਝੀਲ ਵਿਚ ਤਿਲਕਣ |
| ✫ ਨਦੀ, ਵਿਚ ਤੈਰਨ | ✫ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ✫ ਆਕਾਸ਼ ਵਿਚ ਹੁਲਾਰੇ ਲੈਣ | ✫ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ✫ ਗੀਤ ਸੰਗੀਤ ਮਾਨਣ | ✫ ਅਨੰਦ ਲੈਣ ਵਾਸਤੇ ਪਧਾਰੋ |

ਟਿਕਟ ਏਕ-ਖੇਲ ਅਨੇਕ
ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐਨ' ਫੂਡ ਵਿਲੇਜ

(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037
ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)
ਫੋਨ : 5563587, 5564500-501-502-503 ਫੈਕਸ : 5563867

# ਵਰਿਆਮ

ਅਪਰੈਲ ੧੯੯੭ ਜਿਲਦ—੨੨ ਅੰਕ—੬

ਤਤਕਰਾ

ਪੰਜਾਬ ਦਾ ਹੁਲਾਰ —ਜਗਦੀਸ਼ ਸਿੰਘ ੬
ਗੁਰੂ ਰਾਮ ਸਿੰਘ ਜੀ —ਸ. ਨਾਹਰ ਸਿੰਘ ੯
ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ —ਅਮਰ ਭਾਰਤੀ ੧੩
ਪੰਜਾਬੀ ਕਹਾਣੀ ਦਾ ਗੌਰਵਮਈ ਹਸਤਾਖਰ —ਡਾ: ਕੀਰਤੀ ਕੇਸਰ ੨੧
ਪਰਛਾਵੇਂ —ਵਰਿਆਮ ਸਿੰਘ ਸੰਧੂ ੨੨
ਦ੍ਰਿਸ਼ਟੀਕੋਨ —ਅਮਰ ਭਾਰਤੀ ੩੧
ਖਾਲਸਾ ਪਦ ਨਿਰਣੈ —ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ) ੩੩
ਅੱਖੀਂ ਡਿੱਠਾ ਜੀਵਨ ਨਗਰ ਦਾ ਹੌਲਾ ਮਹੱਲਾ —ਬਲਦੇਵ ੩੬
ਜਾਗਦੇ ਸੁਪਨੇ —ਫ਼ਾਤਮਾ ਜ਼ੋਹਰਾ ੪੦
ਮੰਡੀ (ਹਿਮਾਚਲ) ਵਿਚ ਬਸੰਤ —ਹਰਮਨਦੀਪ ਸਿੰਘ 'ਮਨਦੀਪ' ੪੨
ਮੰਡੀ ਕਲਾਂ ਵਿਖੇ ਮੇਲਾ —ਅਜੀਤ ਸਿੰਘ ਲਾਇਲ ੪੪

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੬੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ ।

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸੱਜਣਾਂ ਨੂੰ ਵਰਿਆਮ ਦੇ ਗਾਹਕ ਬਨਣ ਵਾਸਤੇ ਪ੍ਰੇਰੋ ।

—ਮੈਨੇਜਰ

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧
ਫੋਨ—ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road,
Opp. Central Town,
Jalandhar-144001
Ph. : 222543 (O)
56289 (R)

ਸੰਪਾਦਕੀ

# ਪੰਜਾਬ ਦਾ ਹੁਲਾਰ

"ਜੀਂਦਾ ਗੁਰਾਂ ਦੇ ਨਾਮ ਤੇ" ਪੰਜਾਬ ਪਿਛਲੇ ਸਾਲਾਂ ਵਿਚ ਜਿਸ ਸੰਤਾਪ 'ਚੋਂ ਲੰਘਿਆ, ਉਸ ਨਾਲ ਪੰਜਾਬ ਦੀਆਂ ਕੀਮਤੀ ਜਾਨਾਂ ਵੀ ਗਈਆਂ, ਆਰਥਕ ਬਰਬਾਦੀ ਵੀ ਹੋਈ ਅਤੇ ਸਮੁੱਚੀ ਦੁਨੀਆ ਵਿਚ ਬਦਨਾਮੀ ਅਤੇ ਨਮੋਸ਼ੀ ਵੀ ਹੋਈ। ਅੰਧਕਾਰਮਈ ਸਮੇਂ ਵਿਚ ਸ. ਗੁਰਬਖਸ਼ ਸਿੰਘ ਬੰਨੋਆਣਾ ਦੀ ਲਿਖੀ ਹੋਈ ਇਕ ਨਿੱਕੀ ਜਿਹੀ ਪੁਸਤਕ ਛਪੀ ਸੀ, ਜਿਸ ਦਾ ਸਿਰਲੇਖ ਸੀ—"ਪੰਜਾਬ ਉਠੇਗਾ"। ਬਹੁਤ ਥੋੜ੍ਹੀ ਤਾਦਾਦ ਵਿਚ ਛਪੀ ਸਾਦੀ ਜਿਹੀ ਇਸ ਪੁਸਤਕਾ ਨੇ ਲੋਕਾਂ ਦਾ ਕਿੰਨਾ ਕੁ ਧਿਆਨ ਖਿੱਚਿਆ...ਇਹ ਪਤਾ ਨਹੀਂ, ਪਰ ਯਾਰ ਲੋਕ ਬੰਨੋਆਣਾ ਨੂੰ ਮਖੌਲ ਜ਼ਰੂਰ ਕਰਦੇ— "ਬਾਬਾ ਜੀ ! ਪੰਜਾਬ ਕਦੋਂ ਉਠੇਗਾ ?"

...ਪਰ ਹੋਣੀ, ਭਾਵੀ ਜਾਂ ਪਰਾਲਬਦ ਦਾ ਆਪਣਾ ਚੱਕਰ ਜ਼ਰੂਰ ਹੁੰਦਾ ਹੈ। ਆਖਰ ਪੰਜਾਬ ਤੇ ਗੁਰਾਂ ਦੀ ਕ੍ਰਿਪਾ ਹੋਈ ਤੇ ਸੱਚਮੁੱਚ ਫੇਰ ਪੰਜਾਬ ਉਠਿਆ। ਇਥੇ ਸ਼ਾਂਤੀ ਹੋਈ ਇਲੈਕਸ਼ਨ ਹੋਈ ਅਤੇ ਹੋਣੀ ਦੇ ਮਾਰੇ ਜਿਹੜੇ ਅਕਾਲੀ ਲੀਡਰ ਸੰਵਿਧਾਨ ਦੀਆਂ ਕਾਪੀਆਂ ਸਾੜਦੇ ਫਿਰਦੇ ਸਨ ਅਤੇ ਜੇਲ੍ਹਾਂ ਅੰਦਰ ਡੱਕੇ ਰਹਿੰਦੇ ਸਨ ਉਹ ਹੀ ਸੰਵਿਧਾਨ ਦੀ ਰਾਖੀ ਦੀਆ ਸੋਂਹਾਂ ਚੁਕ ਕੇ ਰਾਜ-ਭਾਗ ਦੇ ਮਾਲਕ ਬਣ ਗਏ। ਰਾਜ-ਭਾਗ ਚਲਾਉਣਾ ਅਕਾਲੀਆਂ ਨੇ ਹੈ, ਸਹਿਯੋਗੀ ਭਾਰਤੀ ਜਨਤਾ ਪਾਰਟੀ ਹੈ। ਇਹ ਕਿੱਦਾਂ ਦਾ ਚਲਾਉਂਦੇ ਹਨ ਇਹ ਭਵਿਖ ਦੀ ਕੁੱਖ ਵਿਚ ਛੁਪਿਆ ਹੈ। ਰਾਜਸੀ ਪਾਰਟੀਆਂ ਦੇ ਗੁਣਾਂ ਦੋਸ਼ਾਂ ਨੂੰ ਨਿਤਾਰਨਾ ਅੱਜ ਸਾਡਾ ਮਨੋਰਥ ਵੀ ਨਹੀਂ ਤੇ ਨਾ ਹੀ ਪਾਰਟੀਆਂ ਦਾ ਪਰਚਾਰ ਕਰਨਾ। ਅਸੀਂ ਇਹ ਵੀ ਨਹੀਂ ਜਾਣਦੇ ਕਿ ਕਲ੍ਹ ਪਰਸੋਂ ਨੂੰ ਹਕੂਮਤ ਦੀ ਵਾਗ-ਡੋਰ ਕਿਸ ਪਾਰਟੀ ਦੇ ਹੱਥ ਹੋਵੇਗੀ ? ਪਰ ਇਕ ਸੰਕੇਤ ਜ਼ਰੂਰ ਦੇਸ਼ ਨੂੰ ਮਿਲਿਆ ਹੈ ਪੰਜਾਬ ਦੀ ਅਜ਼ਮਤ, ਵਡਿਆਈ ਦਾ ਮਾਨ ਸਨਮਾਨ ਅਤੇ ਇੱਜ਼ਤ ਦਾ। ਪੰਜਾਬ ਦੇ ਲੋਕ ਏਨੀ ਸ਼ਾਂਤੀ ਨਾਲ ਸਭ ਕੁਝ ਕਰ ਸਕਦੇ ਹਨ ਇਹਦੀਆਂ ਰੀਸਾਂ ਕੌਣ ਕਰੇ।

ਪੰਜਾਬ ਦੇ ਮਾਨ ਸਨਮਾਨ ਵਾਲੀ ਗੱਲ ਹੀ ਹੈ ਕਿ ਅੱਜ ਦੇਸ਼ ਦੇ ਚੋਣ ਕਮਿਸ਼ਨ ਅਤੇ ਸ. ਬੀ. ਆਈ. ਦੇ ਮੁਖੀ ਵੀ ਪੰਜਾਬੀ ਹੀ ਹਨ। ਦਿੱਲੀ ਸਮੇਤ ਬਹੁਤ ਸਾਰੇ ਸੂਬਿਆਂ ਦੇ ਗਵਰਨਰ ਪੰਜਾਬੀ ਹਨ ਅਤੇ ਸਭ ਤੋਂ ਸਿਰੇ ਦੀ ਗੱਲ ਜਿਸ ਦਾ ਕਿਸੇ ਨੂੰ ਚਿੱਤ-ਚੇਤਾ ਵੀ ਨਹੀਂ ਸੀ, ਇਹ ਸੋਚਿਆ ਵੀ ਨਹੀਂ ਸੀ ਜਾ ਸਕਦਾ ਕਿ ਇਹ ਮਾਨ ਕਦੇ ਪੰਜਾਬ ਦੇ ਹਿੱਸੇ ਆਵੇਗਾ ਉਹ ਗੱਲ ਹੋ ਗਈ—ਇਕ ਨਿਸ਼ਠਾਵਾਨ ਪੰਜਾਬੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੂੰ ਗੁਰਾਂ ਨੇ ਦੁਨੀਆ ਦੇ ਸਭ ਤੋਂ ਵੱਡੇ ਲੋਕ-ਰਾਜ ਭਾਰਤ ਦੇ ਰਾਜ ਸਿੰਘਾਸਨ ਉਤੇ ਬਿਰਾਜਮਾਨ ਕਰ ਦਿਤਾ ਹੈ। (ਸੰਜੋਗ ਦੀ ਗਲ ਇਹ ਵੀ ਹੈ ਕਿ ਪਾਕਿਸਤਾਨ ਦਾ ਵਜ਼ੀਰ-ਏ-ਆਜ਼ਿਮ ਵੀ ਇਕ ਪੰਜਾਬੀ ਨਵਾਜ਼ ਸ਼ਰੀਫ ਹੈ)।

ਪਿਛਲੇ ਸਮੇਂ ਵਿਚ ਦਿਨੋ-ਦਿਨ ਇਹ ਗੱਲ ਪੱਕੀ ਹੁੰਦੀ ਜਾ ਰਹੀ ਲਗਦੀ ਸੀ ਕਿ ਭਾਰਤ ਦੇ ਪ੍ਰਧਾਨ ਮੰਤਰੀ ਦਾ ਪਦ ਯੂ.ਪੀ. ਤੋਂ ਤਿਲਕਦਾ ਤਿਲਕਦਾ ਪਰ੍ਹਾਂ ਦੱਖਣ ਵਲ ਨੂੰ ਹੀ ਤੁਰਿਆ ਜਾਵੇਗਾ ਅਤੇ ਗੰਗਾ ਜਮਨਾ ਦੇ ਮੈਦਾਨ ਵਲ ਇਹ ਸ਼ਾਇਦ ਨਾ ਹੀ ਪਰਤੇ।

ਪਿਛਲੇ ਦਿਨਾਂ ਵਿਚ ਭਾਰਤ ਦੇ ਸਿਆਸੀ ਰੰਗਮੰਚ ਤੇ ਬਹੁਤ ਤੇਜ਼ ਗਤੀ ਵਾਲਾ ਸਾਜ਼ਸ਼ਾਂ ਨਾਲ ਭਰਪੂਰ ਨਾਟਕ ਖੇਡਿਆ ਗਿਆ। ਬਹੁਤ ਕੁਝ ਲਿਖਿਆ ਗਿਆ ਅਤੇ ਵੇਖਿਆ ਗਿਆ। ਜਿਸ ਵੇਲੇ ਭਾਰਤ ਦੇ ਸਾਬਕ ਪ੍ਰਧਾਨ ਮੰਤਰੀ ਸ੍ਰੀ ਦੇਵੇਗੌੜਾ ਸਾਹਿਬ ੧੧ ਅਪਰੈਲ ਨੂੰ ਆਪਣੀ ਵਿਦਾਇਗੀ ਤਕਰੀਰ ਵਿਚ ਕਾਂਗਰਸ ਪ੍ਰਧਾਨ ਨੂੰ ਰਗੜੇ ਲਾ ਰਹੇ ਸਨ ਤੇ ਕਾਂਗਰਸੀ ਚੁੱਪ ਕਰਕੇ ਸੁਣ ਰਹੇ ਸਨ, ਉਸ ਵੇਲੇ ਪਰਦੇ ਪਿੱਛੇ ਨਵੇਂ ਗੱਠਜੋੜ ਹੋ ਰਹੇ ਸਨ। ਜਿਸ ਵੇਲੇ ਸਾਂਝਾ ਮੋਰਚਾ ਦੇ ਲੀਡਰ ਇਹ ਦ੍ਰਿੜ ਕਰ ਰਹੇ ਸਨ ਕਿ ਨੇਤਾ ਨਹੀਂ ਬਦਲਿਆ ਜਾਵੇਗਾ ਭਾਵੇਂ ਚੋਣਾਂ ਹੋ ਜਾਣ ਤਾਂ ਐਨ ਉਸ ਸਮੇਂ ਨੇਤਾ ਦੇਵੇਗੌੜਾ ਦੀ ਥਾਂ ਭਰਨ ਲਈ ਜੋੜ ਤੋੜ ਸਿਖਰਾਂ ਤੇ ਸਨ। ਸਾਂਝੇ ਮੋਰਚੇ ਵਿਚ ਸਭ ਤਕਾਜ਼ੇ ਛਿਕੇ ਟੰਗ ਕੇ ਜ਼ਬਰਦਸਤ ਸੱਤਾ ਸੰਘਰਸ਼ ਚਲਿਆ। ਵਾਇਦੇ ਕਿਸੇ ਨਾਲ ਵਫ਼ਾ ਕਿਸੇ ਨਾਲ। ਜਿਹੜੀ ਕਾਂਗਰਸ ੧੧ ਅਪਰੈਲ ਦੇ ਭਰੋਸੇ ਦੇ ਵੋਟ ਸਮੇਂ ਕੁਸਕਦੀ ਨਹੀਂ ਸੀ ਹੁਣ ਉਹ ਸ਼ਰਤਾਂ ਡਿਕਟੇਟ ਕਰ ਰਹੀ ਸੀ ਅਤੇ ਗਿਆਰਾਂ ਦਿਨਾਂ ਬਾਦ ਦੂਜੇ ਭਰੋਸੇ ਦੇ ਵੋਟ ਸਮੇਂ ਹਾਲਤ ਇਹ ਸੀ ਕਿ ਬੋਲਣ ਵਾਲੇ ਕਾਂਗਰਸੀ ਸਨ ਅਤੇ ਸਾਂਝਾ ਮੋਰਚਾ ਸੁਨਣ ਵਾਲਾ ਸੀ। ਪਰ ਇਸ ਸਾਰੇ ਕਾਸੇ ਦੇ ਬਾਵਜੂਦ ਵਿਧਮਾਤਾ ਨੇ ਇਕ ਚੰਗੀ ਗਲ ਕਢੀ। ਜਿਵੇਂ ਚਿਕੜ ਵਿਚੋਂ ਕੰਵਲ ਫੁਲ ਪੈਦਾ ਹੁੰਦਾ ਹੈ ਇਵੇਂ ਇਸ ਗੰਦੀ ਦਲਦਲੀ ਸਿਆਸਤ ਚੋਂ ਵੀ ਇਕ ਫੁਲ ਪੈਦਾ ਹੋਇਆ—

ਇੰਦਰ ਕੁਮਾਰ ਗੁਜਰਾਲ ਪੰਜਾਬ ਦਾ ਬਹੁਤ ਸਿਆਣਾ ਪੁਤਰ। ਸੰਸਦ ਵਿਚ ਉਸ ਨੂੰ ਬੋਲਦਿਆਂ ਵੇਖ ਬੜੇ ਚਿਰਾਂ ਬਾਦ ਲਗਾ ਕਿ ਕੋਈ ਪ੍ਰਧਾਨ ਮੰਤਰੀ ਬੋਲ ਰਿਹਾ ਹੈ। ਸਾਫ ਸ਼ਬਦਾਵਲੀ ਵਿਚ ਸਾਰੀਆਂ ਪਾਰਟੀਆਂ ਸਾਰੇ ਦੇਸ਼ ਤੇ ਸਾਰੇ ਦੇਸ਼ਾਂ ਨੂੰ ਨਾਲ ਲੈ ਕੇ ਚਲਣ ਦੀ ਗਲ ਕਰਨ ਵਾਲਾ। ਗੁਜਰਾਲ ਬੋਲ ਰਿਹਾ ਸੀ ਜਿਵੇਂ ਭਾਰਤ ਦੀ ਆਤਮਾ ਬੋਲ ਰਹੀ ਹੋਵੇ। ਭਾਰਤ ਦੀ ਆਜ਼ਾਦੀ ਦੇ ਪੰਜਾਹਵੇਂ ਵਰ੍ਹੇ ਵਿਚ 'ਪੰਜਾਬ', ਦੇਸ਼ ਦੇ ਰਾਜ ਸਿੰਘਾਸਣ ਤੇ ਬਿਰਾਜਮਾਨ ਹੋਇਆ ਹੈ। ਇਕ ਪੰਜਾਬੀ ਗਿਆਨੀ ਜ਼ੈਲ ਸਿੰਘ ਕਦੇ ਦੇਸ਼ ਦਾ ਰਾਸ਼ਟਰਪਤੀ ਬਣਿਆ ਸੀ ਦੂਜਾ ਪੰਜਾਬੀ ਅੱਜ ਪ੍ਰਧਾਨ ਮੰਤਰੀ ਬਣਿਆ ਹੈ। ਇਸ ਮਹੀਨੇ ਵੈਸਾਖ ਵਿਚ ਪੰਜਾਬ ਕਣਕਾਂ ਵੱਢਦਾ ਅਤੇ ਦੇਸ਼ ਨੂੰ ਅੰਨ ਦਿੰਦਾ ਹੈ। ਕਦੇ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਦੇਸ਼ ਚੋਂ ਮੁਗਲ ਰਾਜ ਦੀ ਗੁਲਾਮੀ ਦੇ ਅੰਤ ਦਾ ਮੁੱਢ ਬੰਨਿਆ ਸੀ। ਕਦੇ ਗੁਰੂ ਰਾਮ ਸਿੰਘ ਜੀ ਨੇ ਇਸੇ ਵਿਸਾਖੀ ਵਾਲੇ ਦਿਨ ਨਾਮਧਾਰੀ ਸੰਤ ਖਾਲਸਾ ਸਾਜ ਕੇ ਬਦੇਸ਼ੀ ਅੰਗਰੇਜ਼ ਹਕੂਮਤ ਦੇ ਖਾਤਮੇ ਲਈ ਸੰਘਰਸ਼ ਵਿੱਢਿਆ ਸੀ। ਕਦੇ ਵਿਸਾਖੀ ਨੂੰ ਜਲਿਆ ਵਾਲੇ ਬਾਗ ਦੇ ਸ਼ਹੀਦਾਂ ਨੇ ਅੰਗਰੇਜ਼ ਦੀਆਂ ਗੋਲੀਆਂ ਖਾ ਕੇ ਅੰਗਰੇਜ਼ ਰਾਜ ਦੇ ਕਫਨ ਵਿਚ ਅੰਤਮ ਕਿਲ ਠੋਕ ਦਿਤਾ ਸੀ। ਵੈਸਾਖ ਸਦਾ ਹੀ ਪੰਜਾਬੀਆਂ ਦੇ ਦਿਲਾਂ ਵਿਚ ਹੁਲਾਰ ਪੈਦਾ ਕਰਦਾ ਹੈ। ਭੰਗੜੇ ਪੈਂਦੇ ਤੇ ਦੀਵਾਨ ਸਜਦੇ ਹਨ। ਅਸੀਂ ਸਮਝਦੇ ਹਾਂ ਕਿ ਸ੍ਰੀ ਇੰਦਰ ਕੁਮਾਰ ਗੁਜਰਾਲ ਦਾ ਪ੍ਰਧਾਨ ਮੰਤਰੀ ਪਦ ਤੇ ਸ਼ਸ਼ੋਭਤ ਹੋਣਾ ਵੀ ਵੈਸਾਖ ਦਾ ਇਕ ਵਰਦਾਨ ਹੈ। ਪੰਜਾਬ ਵਾਸਤੇ ਹੀ ਨਹੀਂ ਸਮੁਚੇ ਦੇਸ਼ ਵਾਸਤੇ ਸ਼ੁਭ ਸੰਕੇਤ ਹੈ। ਖੁਸ਼ ਆਮਦੀਦ...।

—ਜਗਦੀਸ਼ ਸਿੰਘ

## ਨਾਮਧਾਰੀ ਦਰਬਾਰ ਦੇ ਅਹੁਦੇਦਾਰ

ਸ੍ਰੀ ਭੈਣੀ ਸਾਹਿਬ—ਏਥੇ ਨਾਮਧਾਰੀ ਦਰਬਾਰ ਦੀ, ਪਹਿਲੀ ਇਕੱਤਰਤਾ ਸ. ਹਰਵਿੰਦਰ ਸਿੰਘ ਹੰਸਪਾਲ ਦੀ ਪ੍ਰਧਾਨਗੀ ਹੇਠ ਹੋਈ। ਇਸ ਇਕੱਤਰਤਾ ਵਿਚ ਸ੍ਰੀ ਸਤਿਗੁਰੂ ਜੀ ਦੇ ਸੇਵਕ ਸੰਤ ਰਛਪਾਲ ਸਿੰਘ ਦੀ ਚਿੱਠੀ ਪੜ੍ਹਦਿਆਂ ਸੰਤ ਦਿਆਲ ਸਿੰਘ ਜੀ ਮੁਖ ਪ੍ਰਬੰਧਕ ਸ੍ਰੀ ਭੈਣੀ ਸਾਹਿਬ ਨੇ ਦਸਿਆ ਕਿ ਸ. ਹਰਵਿੰਦਰ ਸਿੰਘ ਹੰਸਪਾਲ ਹੁਰੀਂ ਤਾਂ ਅੱਗੇ ਹੀ ਹੁਕਮ ਅਨੁਸਾਰ ਨਾਮਧਾਰੀ ਦਰਬਾਰ ਦੇ ਪ੍ਰਧਾਨ ਦੇ ਤੌਰ ਤੇ ਜ਼ਿੰਮੇਵਾਰੀ ਨਿਭਾ ਰਹੇ ਹਨ। ਹੁਣ ਹੇਠ ਲਿਖੇ ਆਹੁਦੇ-ਦਾਰਾਂ ਦੀ ਨਿਯੁਕਤੀ ਕੀਤੀ ਗਈ ਹੈ :

ਉਪ ਪ੍ਰਧਾਨ—ਸੰਤ ਸੁਰਿੰਦਰ ਸਿੰਘ ਨਾਮਧਾਰੀ
ਜਨਰਲ ਸਕੱਤਰ—ਸੰਤ ਜਗਦੀਸ਼ ਸਿੰਘ ਵਰਿਆਮ
ਸਕੱਤਰ—ਸੰਤ ਅਜੀਤ ਸਿੰਘ ਸੰਤ ਅਜੀਤ ਸਿੰਘ ਲਾਇਲ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਵਨ ਹਜ਼ੂਰੀ 'ਚ

# ੨੬ ਵਸਾਖ ਦਾ ਯਾਦ ਮੇਲਾ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ੍ਰੀ ਜੀਵਨ ਨਗਰ ਵਿਚ ਆਖਰੀ ਦਰਸ਼ਨ

**ਸਥਾਨ : ਸ੍ਰੀ ਗੁਰੂ ਹਰੀ ਸਿੰਘ ਕਾਲਜ, ਜੀਵਨ ਨਗਰ**

- ☐ ਸਾਧ ਸੰਗਤ ਨੂੰ ਵੱਡੇ ਕਾਕੇ (ਸ੍ਰੀ ਸਤਿਗੁਰੂ ਜਗਜੀਤ ਸਿੰਘ) ਦੇ ਆਖੇ ਲੱਗਣ ਦਾ ਹੁਕਮ।
- ☐ ਸਤਿਗੁਰੂ ਜੀ ਦਾ ਬਚਨ : ਅਸੀਂ ਆਪਣੇ ਵਾਜੇ ਵਜਾ ਚੱਲੇ ਹਾਂ।
- ☐ "ਆਪ ਦੀ ਦੇਹ ਵਲੋਂ ਚਿੰਤਾ ਹੁੰਦੀ ਹੈ। ਪੰਥ ਨੂੰ ਅਜੇ ਆਪ ਦੀ ਬੜੀ ਲੋੜ ਹੈ" ਤਾਂ ਸਤਿਗੁਰੂ ਜੀ ਉੱਤਰ ਦਿਤਾ, "ਮੈਨੂੰ ਕੋਈ ਚਿੰਤਾ ਨਹੀਂ, ਕਿਉਂਕਿ ਵੱਡਾ ਕਾਕਾ ਪੰਥ ਦੀ ਸੰਭਾਲ ਜੋਗ ਸਮਰੱਥ ਹੈ।"

—ਸ੍ਰ. ਕੇਹਰ ਸਿੰਘ ਮਾਨ

- ☐ ਇਹ ਮੇਲਾ ੨੬ ਵਸਾਖ, ੨੫੫੪ (੮ ਮਈ, ੧੯੯੭) ਦਿਨ ਵੀਰਵਾਰ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਨਾਲ ਆਰੰਭ ਹੋਵੇਗਾ। ਸਾਰੇ ਦਿਨ ਦੇ ਦੀਵਾਨਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਬਾਰੇ ਪ੍ਰਭਾਵਸ਼ਾਲੀ ਤਰੀਕੇ ਨਾਲ ਚਾਨਣਾ ਪਾਇਆ ਜਾਏਗਾ।
- ☐ ਮੇਲੇ ਦੀ ਸਮਾਪਤੀ ੨੭ ਵਸਾਖ (੯ ਮਈ) ਸ਼ੁਕਰਵਾਰ ਨੂੰ ਆਸਾ ਦੀ ਵਾਰ ਨਾਲ ਹੋਵੇਗੀ।
- ☐ ਸਾਧ ਸੰਗਤ ੨੬ ਵਸਾਖ ਦੇ ਯਾਦ ਮੇਲੇ ਵਿਚ ਹੁੰਮਹੁਮਾਕੇ ਪੁਜੇ, ਨਾਮ ਸਿਮਰਨ ਕਰੇ ਅਤੇ ਗੁਰੂ ਜਸ ਸੁਣੇ।

ਵਲੋਂ ਸਾਧ ਸੰਗਤ

**ਇਲਾਕਾ ਸ੍ਰੀ ਜੀਵਨ ਨਗਰ ਜ਼ਿਲ੍ਹਾ ਸਿਰਸਾ (ਹਰਿਆਣਾ)**



# ਗੁਰੂ ਰਾਮ ਸਿੰਘ ਜੀ

## ਜੀਵਨ ਦੇ ਪਹਿਲੇ ੪੦ ਸਾਲ

—ਨਾਹਰ ਸਿੰਘ

(ਲੜੀ ਜੋੜਨ ਲਈ ਮਾਰਚ ੯੭ ਦਾ ਅੰਕ ਵੇਖੋ)

ਘਰ ਵਾਪਸ ਆ ਕੇ ਇਕ ਸਾਲ ਆਪ ਭਜਨ ਬੰਦਗੀ ਵਿਚ ਹੀ ਲੱਗੇ ਰਹੇ। ਚੜ੍ਹਦੇ ਸਾਲ ਨਵੀਂ ਬੈਲਾਂ ਦੀ ਜੋੜੀ ਲੈ ਕੇ ਸੁਖੂ ਜੱਟ ਨਾਲ ਦੋ ਬਰਸ ਸਾਂਝੀ ਖੇਤੀ ਕੀਤੀ। ਤੀਸਰੇ ਸਾਲ ਖੇਮੇ ਜੱਟ ਨਾਲ ਸਾਂਝ ਕੀਤੀ। ਦੁਨੀਆ ਦਾ ਸਭ ਤੋਂ ਸੁਚਾ ਪੇਸ਼ਾ ਕ੍ਰਿਸਾਣੀ ਹੈ। ਕ੍ਰਿਸਾਣ ਦੁਨੀਆ ਨੂੰ ਅੰਨ ਪੈਦਾ ਕਰਕੇ ਦਿੰਦਾ ਹੈ, ਜਿਸ ਦੇ ਆਸਰੇ ਦੁਨੀਆ ਦੇ ਲੋਕੀ ਜੀਉਂਦੇ ਹਨ। ਉਸ ਦੀ ਪੈਦਾ ਕੀਤੀ ਹੋਈ ਕਪਾਸ ਦੇ ਕਪੜੇ ਨਾਲ ਦੁਨੀਆ ਆਪਣੇ ਤਨ ਢਕਦੀ ਹੈ। ਉਸ ਤੋਂ ਹਾਲਾ ਮਾਮਲਾ ਅਤੇ ਹੋਰ ਕਈ ਪ੍ਰਕਾਰ ਦੇ ਕਰ ਲੈ ਕੇ ਸਰਕਾਰਾਂ ਆਪਣੀਆਂ ਹਕੂਮਤਾਂ ਚਲਾਂਦੀਆਂ ਹਨ। ਇਸ ਪੇਸ਼ੇ ਵਿਚ ਛਲ, ਫਰੇਬ, ਧੋਖੇ ਦੀ ਕੋਈ ਥਾਂ ਨਹੀਂ। ਦਿਨ ਰਾਤ ਇਕ ਕਰਕੇ ਮਿਹਨਤ ਕਰਨ ਨਾਲ ਹੀ ਇਸ ਪੇਸ਼ੇ ਵਿਚੋਂ ਸਿਰਫ ਗੁਜ਼ਾਰਾ ਚਲ ਸਕਦਾ ਹੈ। ਇਸ ਪੇਸ਼ੇ ਨੂੰ ਸ਼ੁਰੂ ਕਰਨ ਲਗਿਆਂ ਘੱਟੋ ਘੱਟ ਦੋ ਬੈਲ, ਇਕ ਮੱਝ ਯਾ ਗਾਂ, ਇਕ ਰਿਹਾਇਸ਼ੀ ਘਰ, ਇਕ ਡੰਗਰਾਂ ਵਾਲਾ ਘਰ, ਘਰਵਾਲੀ, ਗੱਡਾ ਅਤੇ ਕ੍ਰਿਸਾਣੀ ਦੇ ਬਹੁਤ ਸਾਰੇ ਸੰਦਾਂ ਦੀ ਲੋੜ ਹੁੰਦੀ ਹੈ। ਸਰੀਰ ਮਜ਼ਬੂਤ, ਹੌਸਲਾ ਉੱਚਾ, ਇਕ ਦੂਜੇ ਨਾਲ ਰਲ ਮਿਲ ਕੇ ਕੰਮ ਕਰਨ ਦੀ ਆਦਤ, ਚੰਗੇ ਕ੍ਰਿਸਾਣ ਦੇ ਗੁਣ ਹੁੰਦੇ ਹਨ। ਇਹ ਗੁਣ ਆਪ ਜੀ ਵਿਚ ਮੌਜੂਦ ਸਨ ਅਤੇ ਸਖਤ ਕੰਮ ਕਰਨ ਤੋਂ ਆਪ ਕਦੀ ਨੱਕ ਨਹੀਂ ਵਟਦੇ ਸਨ। ਉਸ ਸਮੇਂ ਦੀ ਕ੍ਰਿਸਾਣੀ ਦਾ ਸਾਰਿਆਂ ਨਾਲੋਂ ਔਖਾ ਕੰਮ ਚੜਸਾ ਫੜਨਾ ਸੀ, ਸੋ ਆਪ ਬੜੀ ਖੁਸ਼ੀ ਨਾਲ ਕਈ ਕਈ ਪਹਿਰ ਬੋਲੀ ਰਾਮ ਬੁਲਾਂਦੇ ਚੜਸਾ ਫੜਦੇ। ਖੂਹ ਦੀ ਖੇਤੀ ਸੀ। ਕਮਾਦ ਬੀਜਦੇ ਅਤੇ ਪੀੜ ਕੇ ਗੁੜ ਸ਼ੱਕਰ ਬਣਾਂਦੇ। ਮੱਕੀ ਗੋਡਦੇ ਅਤੇ ਕ੍ਰਿਸਾਣੀ ਦਾ ਹਰ ਕੰਮ ਕਰਦੇ। ਗੱਡਾ ਭੀ ਰਖਿਆ ਹੋਇਆ ਸੀ, ਆਪ ਜੀ ਦੇ ਛੋਟੇ ਭਰਾਤਾ ਦੂਸਰੇ ਚਲਦੇ ਲਾਣਿਆਂ ਦੇ ਕ੍ਰਿਸਾਨਾਂ ਵਾਕਰ ਭਾੜੇ ਤੇ ਗੱਡਾ ਵੀ ਵਾਹੁੰਦੇ ਸਨ। ਬਪਾਰ ਭੀ ਕਰ ਲੈਂਦੇ ਸਨ। ਪੁਆਹਦ ਤੋਂ ਗੁੜ ਸ਼ੱਕਰ ਜੰਗਲ ਦੇ ਇਲਾਕੇ ਵਲ ਲੈ ਜਾਵਣਾ ਅਤੇ ਉਥੋਂ ਛੋਲੇ, ਬਾਜਰਾ, ਗਵਾਰਾ, ਮੋਠ, ਮੂੰਗੀ ਆਦਿ ਏਧਰ ਲਿਆ ਕੇ ਵੇਚ ਦੇਵਣੇ। ਘਰ ਦੇ ਦੋਨੋਂ ਧੰਦੇ ਖੇਤੀ ਅਤੇ ਕਾਰਖਾਨਾ ਆਪ ਜੀ ਦੇ ਆਵਣ ਨਾਲ ਖੂਬ ਚੱਲਣ ਲਗ ਪਏ।

ਅਗਲੇ ਸਾਲ ਰਾਈਆਂ ਦੇ ਨੰਬਰਦਾਰ ਜਿਓਣ ਸਿੰਘ ਨਾਲ ਸਾਂਝ ਪਾਕੇ ਜੋੜੀ ਜੋੜੀ ਦੀ ਖੇਤੀ ਕੀਤੀ। ਦੋ ਸੀਰੀ ਰੱਖੇ, ਇਕ ਬਾਹਮਣ ਸੀ ਦੂਸਰੇ ਦਾ ਨਾਮ ਰਾਮ ਸਿੰਘ। ਆਪ ਜੀ ਪਾਸ ਇਕ ਸੁਨੱਖਾ ਤੇ ਪਲਿਆ ਹੋਇਆ ਵੈਹੜਕਾ ਸੀ, ਜਿਸਦਾ ਨਾਮ ਆਪਨੇ "ਤੱਖੀ ਨਾਗ" ਰਖਿਆ ਹੋਇਆ ਸੀ। ਬਾਹਮਣ ਸੀਰੀ ਕੰਮਚੋਟਾ ਸੀ। ਜਦ ਭੀ ਆਪ ਉਸ ਨੂੰ ਕੰਮ ਲਈ ਕਹਿੰਦੇ, ਤਦ ਉਹ ਜ਼ਰੂਰ ਝਗੜਦਾ। ਦੂਸਰਾ ਸੀਰੀ ਚੰਗਾ ਭਲਾਮਾਣਸ ਸੀ। ਦਿਲ ਲਾ ਕੇ ਕੰਮ ਕਰਦਾ ਅਤੇ ਆਪ ਜੀ ਦਾ ਬਹੁਤ ਹੀ ਅਦਬ ਰਖਦਾ। ਆਪ ਜਾਨ ਤੋੜ ਕੇ ਖੇਤੀ ਕਰਦੇ ਸਨ। ਤਾਰਿਆਂ ਦੀ ਲੋਅ ਖੇਤਾਂ ਵਿਚ ਜਾਣਾ ਅਤੇ ਤਾਰਿਆਂ ਦੀ ਛਾਂ ਘਰ ਮੁੜ ਕੇ ਆਵਣਾ। ਮਾਈ ਜੱਸਾਂ ਘਰ ਦਾ ਸਾਰਾ ਕੰਮ ਕਰਦੀ ਸੀ। ਘਰ ਆਏ ਕਾਮੇ ਬੈਲ ਸੰਭਾਲਣੇ ਅਤੇ ਮੌਸਮ ਮੁਤਾਬਕ ਗੁੜ ਛੋਲਿਆਂ ਦੀਆਂ ਬੱਕਲੀਆਂ, ਉਬਾਲੇ ਹੋਏ ਗੁਆਰੇ ਦਾ ਮਲੀਦਾ ਅਤੇ ਰਿੰਨ੍ਹਿਆ ਹੋਇਆ ਮੋਠ ਬਾਜਰਾ ਖੁਰਾਕ ਦੇਵਣੀ। ਅੱਧੀ ਰਾਤ ਟੁਟਦਿਆਂ ਉਠਕੇ ਬੈਲਾਂ ਤੇ ਲਵੇਰੀਆਂ ਨੂੰ ਕੱਖ ਪੱਠੇ ਪੌਣੇ, ਤਾਕਿ ਖਿੱਤੀਆਂ ਚੜ੍ਹਨ ਤੋਂ ਪਹਿਲਾਂ ਪੰਜਾਲੀਏ ਜੋੜਨ ਤਕ ਪੱਠੇ ਖਾਕੇ ਉਗਾਲੀ ਕਰ ਲੈਵਣ। ਡੰਗਰ ਪਸੂ ਸਾਂਭ ਕੇ ਚੱਕੀ ਲੈਣੀ। ਚਿੜੀ ਚੂਹਕਣ ਅਤੇ ਪੌਹ ਫਟਣ ਤੋਂ ਪਹਿਲਾਂ ਦਸ ਪੰਦਰਾ ਸੇਰ ਆਟਾ ਕੱਢ ਲੈਣਾ ਯਾ ਦਾਣਾ ਦਲ ਲੈਣਾ। ਪਿਛੋਂ ਦੁਧ ਰਿੜਕਣਾ, ਲਵੇਰੀਆਂ ਚੋਵਣੀਆਂ ਅਤੇ ਰੋਟੀਆਂ ਪਕਾ ਕੇ ਹਾਲੀਆਂ ਪਾਸ ਲੈ ਜਾਣੀਆਂ। ਅਸਲ ਵਿਚ ਕ੍ਰਿਸਾਣ ਦੀ ਖੇਤੀ ਘਰ ਵਾਲੀ ਦੇ ਸਿਰ ਤੇ ਹੀ ਚਲਦੀ ਹੈ। ਜੇ ਉਹ ਕੰਮਚੋਟੀ, ਕੁਲੈਹਣੀ, ਬਗਾਨਿਆਂ ਦੇ ਦੁਆਰੇ ਕੱਛਣ ਵਾਲੀ, ਕੁੱਢਰ, ਚੁਗਲਖੋਰ, ਹੱਟੀ ਭੱਠੀ ਦਾਣੇ ਸਿੱਟਣ ਵਾਲੀ, ਜੀਹਬ ਦਾ ਸਵਾਦ ਲੈਣ ਵਾਲੀ, ਮੇਲਿਆਂ ਠੇਲਿਆਂ ਦੀ ਸ਼ੁਕੀਨ, ਟੂਣੇ ਟਾਮਣ ਕਰਨ ਵਾਲੀ, ਸਾਧਾਂ ਫਕੀਰਾਂ ਦੇ ਡੇਰੀਂ ਜਾ ਕੇ ਤਾਗੇ ਤਬੀਤ ਮੜ੍ਹਾਉਣ ਵਾਲੀ, ਨਾਨਕੇ ਮੇਲਾਂ, ਬਿਆਹਾਂ, ਮੁਕਾਣਾਂ ਦੀ ਉਡੀਕ

ਕਰਨ ਵਾਲੀ ਹੋਵੇ, ਤਦ ਕ੍ਰਿਸਾਣੀ ਦਾ ਭੱਠਾ ਹੀ ਬੈਠ ਜਾਂਦਾ ਹੈ। ਐਸਾ ਕ੍ਰਿਸਾਣ ਦੁਖੀ ਹੋਕੇ ਯਾ ਤਾਂ ਭਾਦੋਂ ਦੀ ਧੁਪ ਦਾ ਮਾਰਿਆ ਹੋਇਆ ਸਾਧ ਹੋ ਜਾਂਦਾ ਹੈ, ਯਾ ਉਸ ਨੂੰ ਘਰ ਚਲੌਣ ਲਈ ਕਰਜ਼ੇ ਵਿਚ ਜ਼ਮੀਨ ਗਹਿਣੇ ਯਾ ਬੈ ਕਰਨੀ ਪੈਂਦੀ ਹੈ। ਆਖਰ ਤੰਗ ਆ ਕੇ ਘਰ, ਪਿੰਡ, ਇਲਾਕਾ ਅਤੇ ਆਪਣਾ ਦੇਸ਼ ਛੱਡ ਕੇ ਕਿਸਮਤ ਨੂੰ ਰੋਂਦਾ ਪਰਦੇਸਾਂ ਵਿਚ ਟੋਕਰੀ ਸਿਰ ਤੇ ਧਰਕੇ ਮਜਦੂਰੀਆਂ ਕਰਦਾ ਫਿਰਦਾ ਹੈ। ਔਰਤ ਸੂਈਆਂ ਨਾਲ ਘਰ ਪੁਟ ਦਿੰਦੀ ਹੈ ਅਤੇ ਆਦਮੀ ਕਹੀਆਂ ਨਾਲ ਭੀ ਨਹੀਂ ਪੁੱਟ ਸਕਦਾ। ਮਾਈ ਜੱਸਾਂ ਇਕ ਨਮੂਨੇ ਦੇ ਕ੍ਰਿਸਾਣ ਦੀ ਮਦਦਗਾਰ ਸਾਥਣ ਸੀ। ਉਸ ਲਈ ਆਪਣਾ ਪਤੀ ਪ੍ਰਮੇਸ਼ਵਰ ਸੀ ਅਤੇ ਪਤੀ ਦਾ ਘਰ ਬਣਿਆ ਬਣਾਇਆ ਸਵਰਗ। ਪਤੀ ਦੇ ਹੁਕਮ ਵਿਚ ਰਹਿਣਾ ਪਰਮੇਸ਼ਵਰ ਦੀ ਭਗਤੀ ਸੀ ਅਤੇ ਪਤੀ ਦੇਵਤਾ ਨੂੰ ਸੁਖ ਦੇਣਾ ਅਤੇ ਸੁਖੀ ਰਖਣਾ ਰੱਬ ਦੀ ਪੂਜਾ। ਚਾਰ ਪੰਜ ਸਾਲ ਚੰਗੀ ਖੇਤੀ ਕਰਨ ਨਾਲ ਘਰ ਵਿਚ ਚੋਖੀ ਪੂੰਜੀ ਹੋ ਗਈ। ਇਸ ਪੂੰਜੀ ਨਾਲ ਪਿੰਡ ਵਿਚ ਹੀ ਪੇਂਡੂ ਭਰਾਵਾਂ ਦੀਆਂ ਲੋੜਾਂ ਦੀਆਂ ਚੀਜ਼ਾਂ ਮੋਟਾ ਸਾਦਾ ਕੱਪੜਾ, ਖਲ, ਵੜੇਵੇਂ, ਲੂਣ, ਤੇਲ, ਗੁੜ, ਸ਼ੱਕਰ, ਸੌਂਫ, ਜਵੈਣ, ਹਲਦੀ, ਬਸਾਰ, ਫਾਲਾ, ਖੁਰਪਾ, ਦਾਤੀ, ਕਹੀ ਆਦਿ ਦੀ ਹੱਟੀ ਖੋਲ੍ਹ ਦਿਤੀ। ਚੀਜ਼ਾਂ ਵਧੀਆ, ਨਫ਼ਾ ਥੋੜ੍ਹਾ ਹੋਣ ਕਰਕੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕੀਂ ਆ ਕੇ ਆਪਣੀ ਲੋੜ ਦੀਆਂ ਚੀਜ਼ਾਂ ਏਥੋਂ ਲੈਂਦੇ।

ਖੇਤੀ ਕਰਨ ਸਮੇਂ ਆਪ ਜੀ ਨੇ ਭਜਨ ਬੰਦਗੀ ਵਲ ਭੀ ਬਹੁਤ ਧਿਆਨ ਦਿਤਾ। "ਹੱਥ ਕਾਰ ਵੱਲ, ਦਿਲ ਯਾਰ ਵੱਲ" ਵਾਲੀ ਅਖਾਣ ਸੱਚ ਕਰ ਵਿਖਾਈ। ਖੇਤੀ ਦੇ ਕੰਮ ਤੋਂ ਵੇਹਲੇ ਹੋ ਕੇ ਬਾਕੀ ਸਮੇਂ ਭਜਨ ਕਰਨਾ। ਨੀਂਦ ਬਹੁਤ ਥੋੜ੍ਹੀ ਕਰ ਦਿਤੀ ਅਤੇ ਇਸ ਤੇ ਕਾਬੂ ਪਾ ਲਿਆ। ਕਿਸੇ ਦੀ ਪੈਲੀ ਦਾ ਇਕ ਸਿੱਟਾ ਯਾ ਇਕ ਪੱਤਾ ਭੀ ਆਪਣੇ ਘਰ ਨਹੀਂ ਆਵਣ ਦਿੰਦੇ ਸਨ। ਇਕ ਦਿਨ ਆਪ ਦੀ ਬੀਬੀ ਚੜ੍ਹਤ ਸਿੰਘ ਦੇ ਖੇਤ ਵਿਚੋਂ ਸਾਗ ਤੋੜ ਲਿਆਈ ਉਹ ਮੁੜਵਾ ਦਿਤਾ। ਤਾਏ ਦਾ ਪੁਤ ਭਰਾ ਕਿਸੇ ਦੇ ਖੇਤ ਵਿਚੋਂ ਸਿੱਟੇ ਤੋੜ ਲਿਆਇਆ, ਉਸੇ ਵਕਤ ਸਿੱਟੇ ਮੁੜਵਾ ਦਿਤੇ। ਨੰਬਰਦਾਰ ਜਿਉਣ ਸਿੰਘ ਭਲਾਮਾਣਸ ਆਦਮੀ ਸੀ, ਉਹ ਆਪ ਜੀ ਨੂੰ ਬੰਦਗੀ ਵਾਲਾ ਮਹਾਂਪੁਰਸ਼ ਸਮਝਕੇ ਸੌਖੇ ਕੰਮ ਤੇ ਲਾ ਛਡਦਾ। ਖੇਤੀ ਦਾ ਪੇਸ਼ਾ ਬੜਾ ਹੀ ਸਖਤ ਪੇਸ਼ਾ ਹੈ, ਹਰ ਵਕਤ ਕੁਛ ਨਾ ਕੁਛ ਕਰਦੇ ਹੀ ਰਹਿਣਾ ਪੈਂਦਾ ਹੈ, ਤਦ ਹੀ ਕ੍ਰਿਸਾਣ ਦਾ ਗੁਜ਼ਾਰਾ ਹੁੰਦਾ ਹੈ। ਨਿੱਤ ਮਿੱਟੀ ਨਾਲ ਘੋਲ ਕਰਨਾ ਹੈ। ਪਰ ਰੋਜ਼ ਰੋਜ਼ ਦੇ ਇਕੋ ਕੰਮ ਵਿਚੋਂ ਕ੍ਰਿਸਾਣ ਕਈ ਖੁਸ਼ੀਆਂ ਦੇ ਸਮੇਂ ਕੱਢਕੇ ਹਾਸੇ ਕਰਦੇ, ਖੁਸ਼ ਹੁੰਦੇ ਤੇ ਮੌਜਾਂ ਕਰ ਹੀ ਲੈਂਦੇ ਹਨ। ਸਾਰਾ ਦਿਨ ਹਲ ਵਾਹ ਕੇ ਜਦ ਸ਼ਾਮ ਨੂੰ ਸੁਹਾਗਾ ਦੇਣ ਲਗਿਆਂ ਬੈਲਾਂ ਦੀਆਂ ਨੱਥਾਂ ਵਿਚੀਂ ਰੱਸੇ ਲੰਘਾ ਕੇ ਸੁਹਾਗੇ ਤੇ ਖਲੋ ਕੇ ਹੂੰਗਰ ਮਾਰਦੇ ਹਨ, ਤਦ ਸਿਆਣਿਆਂ ਦਾ ਅਖਾਣ ਹੈ ਕਿ ਕ੍ਰਿਸਾਣ ਨੂੰ ਧਰਤੀ ਨਹੀਂ ਦਿਖਾਈ ਦਿੰਦੀ ਅਤੇ ਜੱਟ ਸੁਹਾਗੇ ਤੇ ਚੜ੍ਹਿਆ ਮਾਣ ਨਹੀਂ। ਉਸਦੀ ਨਿਗਾਹ ਅਸਮਾਨ ਤੇ ਹੁੰਦੀ ਹੈ। ਇਕ ਵਾਰ ਆਪ ਜੀ ਚੁਬਲਦੇ ਦੇ ਸੁਹਾਗੇ ਤੇ ਨਾਲ ਹੀ ਖੜੇ, ਸੁਹਾਗਾ ਦਵਾ ਰਹੇ ਸਨ ਕਿ ਅਚਾਨਕ ਹੀ ਪੈਰ ਹੇਠਾਂ ਜਾ ਪਿਆ। ਗਿੱਟੇ ਦੇ ਉਤੋਂ ਦੀ ਸੁਕੜੰਜ ਕੋਲ ਸੱਟ ਲਗੀ। ਰੁਪਈਏ ਜਿਤਨਾ ਦਾਗ ਪੈ ਗਿਆ। ਲਹੂ ਨਿਕਲ ਆਇਆ। ਕੱਤਕ ਦਾ ਮਹੀਨਾ ਸੀ ਅਤੇ ਬਜਾਈ ਦਾ ਮੌਕਾ। ਸੋ ਆਪ ਜੀ ਨੂੰ ਆਪਣੀ ਥਾਂ ਸੀਰੀ ਲਾਉਣਾ ਪਿਆ। ਇਸ ਸਮੇਂ ਆਪ ਲੁਦੇਹਾਣੇ ਆਪਣੇ ਮਾਮੇ ਹਰੀ ਸਿੰਘ ਪਾਸ ਚਲੇ ਗਏ। ਚੜ੍ਹੇ ਚੇਤ ਹਾੜ੍ਹੀ ਵੱਢਣ ਵੇਲੇ ਹੀ ਮੁੜ ਕੇ ਆਏ।

ਭੈਣੀ ਤੇ ਰਾਈਆਂ ਦੋ ਮਾਜਰੇ ਹਨ। ਇਨ੍ਹਾਂ ਵਿਚ ਵਿਥ ਕੋਈ ਨਹੀਂ ਪਰ ਨਾਮ ਅੱਡ ਅੱਡ। ਪਿੰਡਾਂ ਵਿਚ ਸ਼ਰੀਕੇਬਾਜ਼ੀ ਹੁੰਦੀ ਹੈ। ਹਮੀਰਾ ਜੱਟ, ਜਿਸ ਦੀ ਖੇਹ ਅਤੇ ਕਰਤੂਤ ਕਰਕੇ ਆਪ ਨੇ ਰਾਈਏਂ ਨੰਬਰਦਾਰ ਜਿਉਣ ਸਿੰਘ ਨਾਲ ਜਾ ਕੇ ਖੇਤੀ ਕੀਤੀ ਸੀ, ਮਰ ਗਿਆ। ਪਿੰਡਾਂ ਦੇ ਲੋਕੀ ਵਹਿਮੀ ਹੁੰਦੇ ਹਨ, ਉਹਨਾਂ ਨੇ ਖਿਆਲ ਕੀਤਾ ਕਿ ਹਮੀਰੇ ਦੀ ਮੌਤ ਆਪ ਜੀ ਦੇ ਸਰਾਪ ਕਾਰਨ ਹੋਈ ਹੈ। ਭੈਣੀ ਦੇ ਲੋਕਾਂ ਲਹਿਣਾ ਸਿੰਘ ਅਤੇ ਨੰਬਰਦਾਰਾਂ ਨੇ ਕੱਠੇ ਹੋ ਕੇ ਅਰਜ਼ ਕੀਤੀ ਕਿ ਮਿਹਰਬਾਨੀ ਕਰਕੇ ਆਪ ਭੈਣੀ ਆ ਜਾਓ। ਆਪ ਜੀ ਦੇ ਬੰਦਗੀ ਕਰਨ ਨਾਲ ਪਿੰਡ ਦਾ ਭਲਾ ਹੁੰਦਾ ਹੈ। ਲਹਿਣਾ ਸਿੰਘ ਆਪ ਜੀ ਦਾ ਛੋਟੀ ਉਮਰ ਤੋਂ ਨਾਲ ਖੇਲਣ ਵਾਲਾ ਮਿੱਤਰ ਸੀ। ਆਪ ਨੇ ਹੱਸ ਕੇ ਉਸ ਨੂੰ ਕਿਹਾ, "ਲਹਿਣਾ ਸਿੰਘ, ਨਿਬਾਹੇਂਗਾ ਵੀ" ਲਹਿਣਾ ਸਿੰਘ ਨੇ ਕਿਹਾ, ਕਿ ਮੇਰੀਆਂ ਤਿੰਨ ਜਗਾ ਪਈਆਂ ਹਨ, ਜਿੱਥੇ ਆਪ ਜੀ ਦਾ ਦਿਲ ਕਰੇ, ਉਥੇ ਜਗ੍ਹਾ ਪਾ ਲਵੋ। ਆਪ ਮੁੜ ਵਾਪਸ ਭੈਣੀ ਆ ਗਏ ਅਤੇ ਨਵੀਆਂ

ਜਗ੍ਹਾ ਪਾ ਲਈਆਂ। ਜਗ੍ਹਾ ਪਾਣ ਤੋਂ ਪਿਛੋਂ ਆਪ ਜੀ ਨੇ ਆਪਣੀਆਂ ਦੋਨਾਂ ਸਪੁਤਰੀਆਂ ਦੇ ਵਿਆਹ ਕੀਤੇ। ਬੜੀ ਖਟੜੀ--ਵਿਆਹੀ ਅਤੇ ਛੋਟੀ ਨਾਰੰਗਵਾਲ। ਇਸ ਤਰ੍ਹਾਂ ਇਹ ਪੰਜ ਯਾ ਛੇ ਸਾਲ ਬਤੀਤ ਹੋਏ। ਆਪ ਜੀ ਦੇ ਘਰ ਇਕ ਸਪੁਤਰ ਨੇ ਭੀ ਜਨਮ ਲਿਆ ਸੀ, ਜੋ ਫੌਜ ਤੋਂ ਵਾਪਸ ਘਰ ਆਉਣ ਤੋਂ ਪਹਿਲਾਂ ਹੀ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਿਆ ਸੀ।

ਇਸ ਤੋਂ ਅਗਲੇ ਜੀਵਨ ਸਮੇਂ ਦਾ ਜ਼ਿਕਰ ਸਤਿਗੁਰੂ ਬਿਲਾਸ (ਅਣਛਪੀ ਪੁਸਤਕ) ਵਿਚ ਇਸ ਪ੍ਰਕਾਰ ਦਿਤਾ ਹੈ—

"ਫ਼ਰੰਗੀਆਂ ਨੇ ਛੌਣੀ ਪਾਉਣੀ ਸ਼ੁਰੂ ਕੀਤੀ ਫੀਰੋਜ਼ਪੁਰ ਮੇਂ, ਨਾਲੇ ਸੜਕਾਂ ਬਣਨ ਲਗੀਆਂ ਮਾਮੇ ਹਰੀ ਸਿੰਘ ਕਾ ਪੁਤਰ ਖਜ਼ਾਨ ਸਿੰਘ ਉਥੇ ਮਿਸਤਰੀ ਸੀ, ਉਸ ਨੇ ਆਪਣੇ ਸਾਕ ਸੈਨ ਸਦ ਮੰਗਵਾਏ। ਸ੍ਰੀ ਸਤਿਗੁਰੂ ਜੀ ਵੀ ਜਾਇ ਰਹੇ ਫੀਰੋਜ਼ਪੁਰ ਮੇਂ ਸੱਦੇ ਹੋਏ ਖਜ਼ਾਨ ਸਿੰਘ ਦੇ ਸਾਰਾ ਪ੍ਰਵਾਰ ਆਪਣਾ ਹੀ ਆਇ ਇਕੱਠਾ ਹੋਇਆ। ਸਭਨਾਂ ਕਾ ਏਕ ਜਗ੍ਹਾ ਪ੍ਰਸ਼ਾਦ ਹੁੰਦਾ ਸੀ। ਸ੍ਰੀ ਗ੍ਰੰਥ ਸਾਹਿਬ ਭੀ ਪ੍ਰਗਾਸੇ ਰਹਿੰਦੇ ਹੈਂ। ਸਿੰਘ ਪਾਠ ਭੀ ਕਰਦੇ ਰਹਿੰਦੇ ਹਨ ..ਦੀਵਾਨ ਲਾਵਣਾ ਦੋਨੋਂ ਵਕਤ ਕਾ......ਆਸਾ ਦੀ ਵਾਰ ਲਾਵਣੀ ਸਭ ਨੇ ਸੁਨਣੀ। ਰਾਤ ਕੋ ਸ਼ਬਦ ਭੀ ਪੜ੍ਹਨੇ ਢੋਲਕੀ ਨਾਲ ......ਇਸ਼ਨਾਨ ਅੰਮ੍ਰਿਤ ਵੇਲੇ ਕਰਨਾ......ਆਪੇ ਹੀ ਆਸਾ ਦੀ ਵਾਰ ਭੀ ਪੜ੍ਹ ਲੈਣੀ। ਰਹਿਰਾਸ ਦੇ ਵੇਲੇ ਰਹਿਰਾਸ ਪੜ੍ਹਣੀ, ਆਰਤੀ ਸੋਹਿਲਾ ਪੜ੍ਹ ਕੇ ਅਰਦਾਸ ਕਰਕੇ ਬਰਾਜ ਜਾਣਾ।" ਇਹ ਵਾਯੂ ਮੰਡਲ ਆਪ ਜੀ ਦੀ ਮਹਾਨ ਸ਼ਖਸੀਅਤ ਦੇ ਅਸਰ ਨਾਲ ਪੈਦਾ ਹੋਇਆ ਸੀ। ਫੀਰੋਜ਼ਪੁਰ ਜਾਵਣ ਦਾ ਸਮਾ ੧੮੫੦-੫੧ ਦੇ ਕਰੀਬ ਦਾ ਹੀ ਜਾਪਦਾ ਹੈ। ਇਸ ਤੋਂ ਇਲਾਵਾ ਆਪ ਜੀ ਨਿੱਤ ਕਰਮ ਇਸ ਪ੍ਰਕਾਰ ਲਿਖਿਆ ਹੈ, "ਸਵਾ ਪਹਿਰ ਰਾਤ ਰਹਿੰਦੀ ਨਾਲ ਉਠ ਕੇ ਅਸ਼ਨਾਨ ਕਰਕੇ ਸਮਾਧੀ ਲਾਇਕੇ ਪਦਮ ਆਸਣ ਬੈਠਣਾ। ਰਸਨਾ ਕਾ ਭਜਨ ਕਰਨਾ।"

ਫੀਰੋਜ਼ਪੁਰ ਰਹਿਣ ਸਮੇਂ ਆਪ ਜੀ ਨੇ ਆਪ ਭੀ ਭਜਨ ਬੰਦਗੀ ਕੀਤੀ ਅਤੇ ਹੋਰਨਾਂ ਸੰਗੀਆਂ ਸਾਥੀਆਂ ਨੂੰ ਇਸ ਵਲ ਲਾਇਆ। ਗੁਰਪੁਰ ਵਾਸੀ ਭਾਈ ਸਾਹਿਬ ਭਾਈ ਤਖਤ ਸਿੰਘ ਜੀ ਸਿਖ ਕੰਨਯ ਮਹਾਂ ਵਿਦਿਆਲਯ ਫ਼ੀਰੋਜ਼ਪੁਰ ਵਾਲਿਆਂ ਨੇ ਲੇਖਕ ਨੂੰ ਦਸਿਆ ਕਿ ਫੀਰੋਜ਼ਪੁਰ ਰਹਿਣ ਸਮੇਂ ਭਜਨ ਬੰਦਗੀ ਕਰਨ ਸਬੰਧੀ ਗੁਰੂ ਰਾਮ ਸਿੰਘ ਜੀ ਦੇ ਮੁਤਅਲਕ ਏਥੇ ਬਹੁਤ ਸਾਰੀਆਂ ਗੱਲਾਂ ਮਸ਼ਹੂਰ ਹਨ। ਇਕ ਇਉਂ ਹੈ, "ਆਪ ਅੱਧੀ ਰਾਤ ਟੁੱਟਦੀ ਸਾਰ ਆਪਣੇ ਡੇਰੇ ਕਿਲੇ ਦੇ ਪਾਸੋਂ ਦਰਯਾ ਤੇ ਜਾ ਕੇ ਇਸ਼ਨਾਨ ਕਰਦੇ ਅਤੇ ਭਜਨ ਬੰਦਗੀ ਕਰਨ ਲਗ ਜਾਂਦੇ। ਦੇਖਣ ਵਾਲੇ ਦਸਿਆ ਕਰਦੇ ਸਨ ਕਿ ਬੰਦਗੀ ਕਰਨ ਸਮੇਂ ਬੈਠਿਆਂ ਆਪ ਜੀ ਦੇ ਸੀਸ ਦੇ ਇਰਦ ਗਿਰਦ ਅੱਗ ਯਾ ਚਾਨਣ ਦੇ ਚੱਕਰ ਘੁਮਦੇ ਦਿਖਾਈ ਦਿਤਾ ਕਰਦੇ ਸਨ। ਆਪ ਜੀ ਦੀ ਰੀਸ ਅਤੇ ਪਰੇਰਨਾ ਨਾਲ ਬਹੁਤ ਸਾਰੇ ਸਿੰਘਾਂ ਨੇ ਭਜਨ ਬੰਦਗੀ ਕਰਨੀ ਸ਼ੁਰੂ ਕੀਤੀ।

ਆਪ ਜੀ ਦੇ ਮਾਮੇ ਹਰੀ ਸਿੰਘ ਦਾ ਆਪ ਜੀ ਨਾਲ ਬਹੁਤ ਪਰੇਮ ਸੀ। ਮਾਮੇ ਦਾ ਪੁਤਰ ਖਜ਼ਾਨ ਸਿੰਘ ਅਤੇ ਆਪ ਤਾਂ ਬਿਲਕੁਲ ਹੀ ਇਕ ਮਿੱਕ ਸਨ। ਹਰੀ ਸਿੰਘ ਹੁਰਾਂ ਨੇ ਆਪ ਨੂੰ ਬਣ ਰਹੀਆਂ ਇਮਾਰਤਾਂ ਦੀ ਨਿਗਰਾਨੀ ਦੇ ਕੰਮ ਤੇ ਲਾਇਆ ਹੋਇਆ ਸੀ। ਡਗਰੂ ਦਾ ਬੰਗਲਾ ਅਤੇ ਮੁਕਤਸਰ ਦੀ ਸਰਾਂ ਆਪ ਜੀ ਦੀ ਨਿਗਰਾਨੀ ਹੇਠ ਹੀ ਤਿਆਰ ਹੋਏ। ਆਪ ਜੀ ਨੇ ਮੁਕਤਸਰ ਰਹਿਣ ਸਮੇਂ ਇਤਿਹਾਸਕ ਗੁਰਦਵਾਰਿਆਂ ਦੀਆਂ ਮੁਰੰਮਤਾਂ ਆਪਣੇ ਖਰਚ ਤੇ ਕਰਵਾਈਆਂ। ਫੀਰੋਜ਼ਪੁਰ ਦੇ ਕਿਲੇ ਦਾ ਕੰਮ ਸੰਨ ੧੮੫੫ ਵਿਚ ਖਤਮ ਹੋ ਗਿਆ। ਫੀਰੋਜ਼ਪੁਰ ਤੋਂ ਘਰ ਵਾਪਸ ਆ ਗਏ। ਸਤਿਗੁਰ ਬਲਾਸ ਦਾ ਕਰਤਾ ਲਿਖਦਾ ਹੈ, "ਹਾੜ ਕੇ ਮਹੀਨੇ ਆਏ, ਪਹਿਲੇ ਦੱਖਣ ਬੰਨੀ ਦਰਵਾਜਾ ਸੀ, ਫੇਰ ਵੇਹੜੇ ਕੀ ਕੰਧ ਵਗਲ ਕੇ ਪਹਾੜ ਨੂੰ ਦਰਵਾਜ਼ਾ ਲਾਇਆ। ਸੱਜੇ ਪਾਸੇ ਹੱਟੀ ਪਾਈ, ਖੱਬੇ ਪਾਸੇ ਲੰਗਰ ਵਾਸਤੇ ਥੋੜ੍ਹੀ ਜਿਹੀ ਜਗ੍ਹਾ ਪਾਈ, ਜਿੱਥੇ ਬੜਾ ਹੈ, ਏਥੇ ਥੋੜਾ ਬੜਾ ਬਣਾਇਕੇ ਉਪਰ ਭਜਨ ਕਰਨ ਲਗੇ। ਖੇਤੀ ਕਾ ਭੀ ਕੁਝ ਉੱਦਮ ਕੀਤਾ।"

ਦੇਵ ਨੇਤ ਇਨ੍ਹਾਂ ਹੀ ਦਿਨਾਂ ਵਿਚ ਖਜ਼ਾਨ ਸਿੰਘ ਮਰ ਗਿਆ। ਆਪ ਜੀ ਨੂੰ ਖਜ਼ਾਨ ਸਿੰਘ ਦੀ ਮਿਰਤੂ ਨਾਲ ਬਹੁਤ ਹੀ ਦੁਖ ਹੋਇਆ। ਮਾਮਾ ਹਰੀ ਸਿੰਘ ਗੰਗਾ ਫੁਲ ਪਾਉਣ ਗਿਆ ਰਸਤੇ ਵਿਚ ਹੀ ਚੜ੍ਹਾਈ ਕਰ ਗਿਆ। ਹੁਣ ਆਪ ਜੀ ਨੇ ਮਾਮੇ ਦੇ ਪਰਵਾਰ ਦੀ ਹਰ ਪ੍ਰਕਾਰ ਦੀ ਦੇਖ ਭਾਲ ਦਾ ਜ਼ੁੰਮਾ ਭੀ ਚੁੱਕ ਲੀਤਾ। ਆਪ ਦੀ ਮਾਮੀ ਰਾਮੀ ਬੜੀ ਸਿਆਣੀ ਸੀ। ਹਰੀ ਸਿੰਘ ਕਾਫੀ ਧਨ ਛੱਡ ਕੇ ਮਰਿਆ ਸੀ। ਮਾਮੀ ਨੇ ਆਪ ਨੂੰ ਅਨਾਜ ਦਾ ਬਪਾਰ ਕਰਨ ਲਈ ਕਿਹਾ। ਕਰਤਾ ਸਤਿਗੁਰ ਬਿਲਾਸ ਪੰਨਾ ੮੬ ਤੇ ਲਿਖਦਾ ਹੈ, "ਧਨ ਮੈਥੋਂ ਲੈ ਜਾਓ, ਜੋ ਨਫਾ ਆਵੇ, ਸੋ ਅੱਧੋ ਅਧੀ ਰਿਹਾ। ਦਾਣੇ ਖਰੀਦਣ ਕੋ ਸ੍ਰੀ ਸਤਿਗੁਰੂ ਜੀ ਰਣ ਸਿੰਘ ਕੋ ਭੇਜਿਆ। ਪੰਜ

ਛੇ ਮਣ ਬੇਰੜਾ ਸੀ, ਸਾਢੇ ਚਾਰ ਮਣ ਕਣਕ ਸੀ, ਆਠ ਸੇਰ ਘਿਓ ਥਾ" । ਲੋਹਾ, ਕਪੜਾ, ਪਰਚੂਨ, ਅਨਾਜ, ਮਿੱਠੇ ਅਤੇ ਕਪੜੇ ਦਾ ਵਪਾਰ ਚੰਗਾ ਚਲ ਪਿਆ । ਆਲੇ ਦੁਆਲੇ ਦੇ ਪਿੰਡਾਂ ਦੇ ਸੌਦਾ ਲੈਣ ਵਾਲਿਆਂ ਦੀ ਭੀੜ ਲੱਗੀ ਰਹਿੰਦੀ। ਆਪ ਜੀ ਦਾ ਸਮਾਂ ਭਜਨ, ਬੰਦਗੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਪਾਤਸ਼ਾਹ ਦੇ ਗਰੰਥ ਸਾਹਿਬ ਦੇ ਪਾਠਾਂ ਵਿਚ ਲੰਘਦਾ।

ਇਹ ਉਹ ਸਮਾਂ ਸੀ, ਜਦ ਖਾਲਸਾ ਰਾਜ ਦਾ ਕੀਰਤਨ ਸੋਹਿਲਾ ਪੜ੍ਹੇ ਜਾਣ ਪਿਛੋਂ ਲਾਹੌਰ ਦੀਆਂ ਫੌਜਾਂ ਤੋੜ ਦਿਤੀਆਂ ਗਈਆਂ ਸਨ। ਗੋਰਿਆਂ, ਗੋਰਖਿਆਂ, ਪੂਰਬੀਏ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਫੌਜਾਂ ਨੇ ਪੰਜਾਬ ਦੀਆਂ ਛੌਣੀਆਂ ਵਿਚ ਆ ਡੇਰੇ ਲਾਏ ਸਨ। ਅੰਗਰੇਜ਼ੀ ਸਰਕਾਰ ਨੇ ਭੀ ਹਰ ਇਕ ਦੇਸ਼ ਦੀ ਹਰ ਨਵੀਂ ਸਰਕਾਰ ਦੀ ਤਰਹ ਪੁਰਾਣੇ ਘਰਾਣਿਆਂ ਅਤੇ ਬੰਦਿਆਂ ਦੇ ਰਸੂਖ ਨੂੰ ਤੋੜ ਕੇ ਉਨ੍ਹਾਂ ਦੇ ਮੁਕਾਬਲੇ ਤੇ ਆਪਣੇ ਬਣਾਏ ਹੋਏ ਅਤੇ ਆਪਣੇ ਵਫਾਦਾਰ ਨਵੇਂ ਖਾਨਦਾਨ ਅਤੇ ਨਵੇਂ ਬੰਦੇ ਪੈਦਾ ਕਰਨ ਦਾ ਕੰਮ ਸ਼ੁਰੂ ਕਰ ਦਿਤਾ ਸੀ। ਸਰਕਾਰਾਂ ਪਾਸ ਆਪਣੇ ਵਫਾਦਾਰ ਖਾਨਦਾਨ ਯਾ ਜੀ ਹਜ਼ੂਰੀਏ, ਬੰਦੇ ਪੈਦਾ ਕਰਨ ਲਈ ਚਾਰ ਵੱਡੇ ਸਾਧਨ ਹੁੰਦੇ ਹਨ। ਸਰਕਾਰੀ ਨੌਕਰੀਆਂ, ਜ਼ਮੀਨਾਂ ਅਤੇ ਜਗੀਰਾਂ ਦੀਆਂ ਬਖਸ਼ਸ਼ਾਂ, ਸਰਕਾਰੀ ਅਮਾਰਤਾਂ ਦੇ ਠੇਕੇ ਅਤੇ ਸਰਕਾਰ ਦੀ ਜ਼ਰੂਰਤ ਲਈ ਵਸਤਾਂ ਲਿਆ ਕੇ ਦੇਵਣ ਦਾ ਕੰਮ। ਅੰਗਰੇਜ਼ਾਂ ਨੇ ਆਪਣੇ ਪਿੱਠੂਆਂ ਲਈ, ਇਹ ਤਿੰਨੇ ਕੰਮ ਦੋਨੋਂ ਹੱਥੀਂ ਸ਼ੁਰੂ ਕਰ ਦਿਤੇ। ਆਮ ਤੌਰ ਤੇ ਇਨ੍ਹਾਂ ਬਖਸ਼ਸ਼ਾਂ ਨੂੰ ਲੈਣ ਵਾਲੇ ੯੦ ਪ੍ਰਤੀ ਸੈਂਕੜਾ, ਪੇਸ਼ਾਵਰ ਅਤੇ ਪੁਸ਼ਤੈਨੀ ਖੁਸ਼ਾਮਦੀ ਉਹੀ ਪੁਰਾਣੇ ਚਲੇ ਆ ਰਹੇ ਹੁੰਦੇ ਹਨ। ਹਰ ਨਵੀਂ ਸਰਕਾਰ ਨਾਲ ਇਹ ਚਿੱਚੜ ਵਾਂਗ ਚੰਬੜ ਕੇ ਆਪਣੇ ਪੇਟ ਭਰਨ ਲਈ ਸਰਕਾਰ ਅਤੇ ਰਈਅਤ ਦੋਨਾਂ ਦਾ ਲਹੂ ਚੂਸ ਚੂਸ ਕੇ ਪਲਦੇ, ਮੋਟੇ ਹੁੰਦੇ ਅਤੇ ਜਿਉਂਦੇ ਰਹਿੰਦੇ ਹਨ। ਇਹੋ ਖਾਸ ਤਬਕਾ ਯਾ ਟੋਲਾ ਹੀ ਹਰ ਸਰਕਾਰ ਅਤੇ ਜਨਤਾ ਵਿਚ ਫਾਨਾ ਬਣ ਕੇ ਅੜ ਖਲੋਂਦਾ ਹੈ ਅਤੇ ਹੌਲੀ ਹੌਲੀ ਵਡਾ ਪਾਟਕ ਪਾ ਕੇ ਲੋਕਾਂ ਅਤੇ ਸਰਕਾਰ ਦਰਮਿਆਨ ਗਲਤ ਫਹਿਮੀਆਂ ਪਾ ਦਿੰਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਲੋਕਾਂ ਦੀ ਹਮਾਇਤ ਨਾਲ ਬਣੀ ਸਰਕਾਰ ਅਤੇ ਲੋਕਾਂ ਵਿਚ ਆਪਸ ਵਿਚ ਨਫਰਤ ਦੀ ਜ਼ਹਿਰ ਪੈਦਾ ਹੋ ਜਾਂਦੀ ਹੈ। ਸਿੱਖੀ ਵਿਚ ਪੱਕੇ ਟਾਂਵੇਂ ਟਾਂਵੇਂ ਸਿਖ ਸਰਦਾਰਾਂ ਦੇ ਪੁਰਾਣੇ ਘਰਾਣਿਆਂ ਦੇ ਬੰਦੇ, ਬਾਦਸ਼ਾਹ ਰਣਜੀਤ ਸਿੰਘ ਦੀਆਂ ਫੌਜਾਂ ਦੇ ਅਫਸਰ ਅਤੇ ਸਿਪਾਹੀ, ਆਗੂਆਂ ਦੀਆਂ ਜਾਨਾਂ ਨੂੰ ਪਿੱਟਦੇ ਅਤੇ ਪਹਿਲੇ ਸਿਖ ਬਾਦਸ਼ਾਹ ਦਾ ਨਾਮ ਲੈ ਕੇ ਕੀਰਨੇ ਪਾਂਦੇ ਫਿਰਦੇ ਸਨ। ਕਈ ਸਾਧ ਬਣ ਕੇ ਦਿਨ ਕੱਟਣ ਲੱਗੇ। ਕਈ ਘਰ ਬਾਰ ਛੱਡ ਕੇ ਪਹਾੜੀਂ ਚੜ੍ਹ ਗਏ। ਕਈਆਂ ਨੇ ਹੱਲਾਂ ਦੀਆਂ ਹਸੀਲੀਆਂ ਫੜ ਦੱਬ ਕੇ ਜੋਤਰੇ ਲਾਉਣੇ ਸ਼ੁਰੂ ਕਰ ਦਿਤੇ। ਹਾਰੇ ਹੋਏ ਪਰ ਅਣਖ ਵਾਲੇ ਸਿਖ ਕਿਸੇ ਐਸੇ ਪਰਤਾਪੀ ਮਨੁੱਖ ਅਤੇ ਸੁਲੱਖਣੇ ਸਮੇਂ ਦੀ ਉਡੀਕ ਕਰਨ ਲੱਗੇ, ਜਿਸ ਦੀ ਅਗਵਾਈ ਹੇਠ ਉਹ ਮੁੜ ਫੇਰ ਗਊਭਖਸ਼ਕ ਵਦੇਸ਼ੀ ਅੰਗਰੇਜ਼ਾਂ ਦੀ ਹਕੂਮਤ ਨਾਲ ਟੱਕਰ ਲੈ ਕੇ ਆਪਣੀ ਮਾਤ੍ਰੀ ਭੂਮੀ ਦੀ ਗੁਲਾਮੀ ਦੀਆਂ ਬੇੜੀਆਂ ਕਟ ਸਕਣ, ਭਾਵੇਂ ਇਸ ਲਈ ਉਨ੍ਹਾਂ ਨੂੰ ਆਪਣੀਆਂ ਜਾਨਾਂ ਭੀ ਕੁਰਬਾਨ ਕਰਨੀਆਂ ਪੈਣ।

ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰਦਿਆਂ ਹੀ ਆਪਣਾ ਬਣਾਇਆ ਕਾਨੂੰਨ ਹਿੰਦ ਡੰਡਾਵਲੀ ਪੰਜਾਬ ਵਿਚ ਲਾਗੂ ਕਰ ਦਿਤਾ। ਨਵੇਂ ਤਰੀਕੇ ਦੀਆਂ ਅਦਾਲਤਾਂ ਕਾਇਮ ਕਰ ਦਿਤੀਆਂ। ਜ਼ਮੀਨਾਂ ਤੇ ਬੰਦੋਬਸਤ ਸ਼ੁਰੂ ਹੋ ਗਏ। ਛੋਟੀਆਂ ਸਰਕਾਰੀ ਨੌਕਰੀਆਂ ਪਟਵਾਰੀ, ਮੁਨਸ਼ੀ ਤੇ ਕਲਰਕ ਪੈਦਾ ਕਰਨ ਲਈ ਸਰਕਾਰੀ ਸਕੂਲ ਅਤੇ ਈਸਾਈ ਪ੍ਰਚਾਰਕਾਂ ਦੇ ਮਿਸ਼ਨ ਸਕੂਲ ਖੋਲ੍ਹ ਦਿਤੇ। ਅੰਗਰੇਜ਼ੀ ਲਿਬਾਸ ਦਾ ਰਵਾਜ ਪਾ ਦਿਤਾ। ਮੰਡੀਆਂ ਵਿਚ ਵਦੇਸ਼ੀ ਕੱਪੜਾ ਲਿਆ ਸੁਟਿਆ। ਹਕੂਮਤ ਵਲੋਂ ਡਾਕਖਾਨੇ ਖੋਲ੍ਹ ਦਿਤੇ। ਵਲਾਇਤੀ ਤਰੀਕੇ ਦੀ ਡਾਕਟਰੀ ਦੇ ਹਸਪਤਾਲ ਖੁਲ੍ਹਣ ਲਗੇ। ਪੰਜਾਬੀਆਂ ਨੂੰ ਅਤੇ ਖਾਸ ਕਰਕੇ ਸਿੱਖਾਂ ਨੂੰ ਸਿਆਸੀ, ਮਾਨਸਿਕ, ਵਿਦਿਅਕ ਅਤੇ ਸਮਾਜਿਕ ਤੌਰ ਤੇ ਗ਼ੁਲਾਮ ਬਣੌਣ ਲਈ ਜਾਲ ਅਤੇ ਤੰਦੀਆਂ ਗੱਡਣੀਆਂ ਸ਼ੁਰੂ ਕੀਤੀਆਂ ਗਈਆਂ।

ਭਾਰਤ ਭੂਮੀ ਦੀ ਮਿੱਟੀ ਵਿਚ ਹੀ ਇਹ ਤਾਸੀਰ ਹੈ ਕਿ ਏਥੋਂ ਦੇ ਰਹਿਣ ਵਾਲੇ ਸਦਾ ਤੋਂ ਹੀ ਨੇਕ, ਉੱਚ ਆਚਰਨ ਵਾਲੇ ਅਤੇ ਰੱਬ ਦੀ ਬੰਦਗੀ ਵਾਲੇ ਮਹਾਂ ਪੁਰਸ਼ਾਂ ਦਾ ਸਤਿਕਾਰ ਕਰਦੇ ਚਲੇ ਆਏ ਹਨ। ਆਮ ਜਨਤਾ ਦੇ ਦਿਲਾਂ ਵਿਚ ਦੁਨਿਆਵੀ ਬਾਦਸ਼ਾਹਾਂ ਨਾਲੋਂ ਰੂਹਾਨੀ ਪਾਤਸ਼ਾਹਾਂ ਦਾ ਅਦਬ, ਪਰੇਮ ਅਤੇ ਭੈ ਬਹੁਤ ਜ਼ਿਆਦਾ ਹੁੰਦਾ ਹੈ। ਦਿੱਲੀ ਦੇ ਉੱਚੇ ਤਖਤ ਤੇ ਬਰਾਜਮਾਨ ਬਾਦਸ਼ਾਹਾਂ ਦੇ ਦਰਵਾਜ਼ਿਆਂ ਨਾਲੋਂ ਬਿਨਾਂ ਕੁੱਲੀ, ਜੁੱਲੀ, ਟਿੱਲੇ ਤੇ ਬੈਠੇ ਨੰਗ-ਮਲੰਗ, ਰੱਬ ਨੂੰ ਪਹੁੰਚੇ ਹੋਏ ਮਸਤ ਕਲੰਦਰ ਦੇ ਉਦਾਲੇ

ਦਰਸ਼ਨ ਕਰਨ ਵਾਲਿਆਂ ਦੀ ਭੀੜ ਕਈ ਗੁਣਾਂ ਵਧ ਹੁੰਦੀ ਹੈ। ਭਗਤੀ, ਸੇਵਾ ਅਥਵਾ ਬੰਦਗੀ ਅਤੇ ਖਿਦਮਤ ਕਰਦਿਆਂ ਮੱਥੇ ਤੇ ਨੂਰ, ਅੱਖਾਂ ਵਿਚ ਸਰੂਰ, ਦਿਲ ਵਿਚ ਹਰ ਜੀਵ-ਮਾਤਰ ਲਈ ਰਹਿਮ ਅਤੇ ਪਿਆਰ, ਜਰਵਾਣੇ ਜ਼ਾਲਮਾਂ ਲਈ ਘਿਰਨਾ ਤੇ ਸੋਧਣ ਦੀ ਭਾਵਨਾ ਅਤੇ ਪੀੜਤ ਦੁਖੀਆਂ ਲਈ ਹਮਦਰਦੀ, ਸਰੀਰ ਵਿਚ ਉੱਦਮ ਅਤੇ ਕਸ਼ਸ਼ ਯਾ ਖਿੱਚ ਪੈਦਾ ਹੋ ਜਾਂਦੇ ਹਨ। ਜ਼ਾਤ, ਮਜ਼੍ਹਬ, ਧਰਮ ਕਰਮ ਦੇ ਬੰਧਨਾਂ ਤੋਂ ਉਚੇਰੇ ਮੰਡਲਾਂ ਵਿਚ ਬਾਸ ਹੋ ਜਾਂਦਾ ਹੈ। ਇਸ ਦਰਜੇ ਤੇ ਪਹੁੰਚੇ ਹੋਏ ਇਨਸਾਨ ਪਾਸ ਰੂਹਾਨੀ ਸ਼ਾਂਤੀ ਦੀ ਖੋਜ ਕਰਨ ਵਾਲੇ ਜਗਿਆਸੂਆਂ, ਪਰਮਾਤਮਾ ਅਥਵਾ ਖ਼ੁਦਾ ਦੇ ਨੂਰ ਦੇ ਦੀਦਾਰ ਕਰਨ ਵਾਲੇ ਅਭਿਆਸੀਆਂ, ਮਨ ਦੀਆਂ ਭਾਵਨਾਵਾਂ ਧਨ, ਦੌਲਤ, ਦੁਨਿਆਵੀ ਇੱਜ਼ਤ ਹਾਸਲ ਕਰਨ ਵਾਲੇ ਅਭਿਲਾਸ਼ੀਆਂ, ਦਰਸ਼ਨ ਦੀਦਾਰ ਕਰਕੇ ਤਪਤਰ ਹਿਦੇ ਠੰਢੇ ਕਰਨ ਵਾਲੇ ਖੋਜੀ ਵੈਰਾਗੀ ਪੁਰਸ਼ਾਂ ਦੀ ਆਵਾਜਾਈ ਸ਼ੁਰੂ ਹੋ ਜਾਂਦੀ ਹੈ। ਭਾਰਤ ਵਿਚ ਸਦੀਵ ਕਾਲ ਤੋਂ ਇਹੋ ਰੀਤ ਜਾਰੀ ਹੈ। ਪਰੰਪਰਾ ਤੋਂ ਚਲੀ ਆਈ ਇਹ ਰੀਤ ਭਾਰਤੀ ਜੰਤਾ ਦੇ ਜੀਵਨ ਦਾ ਧੁਰਾ ਅਤੇ ਧੁਰਵਾ ਹੈ ਐਸੇ ਮਹਾਂ ਪੁਰਸ਼ਾਂ ਦੇ ਇਰਦ-ਗਿਰਦ ਹਰ ਪ੍ਰਕਾਰ ਦੇ ਆਦਮੀ ਆ ਇਕੱਠੇ ਹੁੰਦੇ ਹਨ।

ਨਾਮ ਜਪਣ, ਭਜਨ ਬੰਦਗੀ ਕਰਨ ਦੀ ਦੀਖਿਆ ਗੁਰੂ ਰਾਮ ਸਿੰਘ ਜੀ ਨੇ ਚੋਦਾਂ ਪੰਦਰਾਂ ਸਾਲ ਪਹਿਲਾਂ ਗੁਰੂ ਬਾਲਕ ਸਿੰਘ ਜੀ ਹਜ਼ਰੋ ਵਾਲਿਆਂ ਪਾਸੋਂ ਲਈ ਹੋਈ ਸੀ। ਇਹ ਉਹ ਸਮਾਂ ਸੀ, ਜਦ ਆਪ ਜੀ ਦੀ ਰਜਮੈਂਟ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਇਕ ਦਫਾ ਲਾਹੌਰ ਤੋਂ ਇਸ ਤਰਫ ਗਈ ਸੀ। ਆਪ ਜੀ ਦੇ ਨਾਲ ਹੋਰ ੨੫-੩੦ ਸਿੰਘਾਂ ਨੇ ਭੀ ਇਸ ਸਮੇਂ ਗੁਰੂ ਬਾਲਕ ਸਿੰਘ ਜੀ ਪਾਸੋਂ ਭਜਨ ਬੰਦਗੀ ਦੀ ਦੀਖਿਆ ਲਈ ਸੀ। ਇਸ ਕਰਕੇ ਹੀ ਆਪ ਜੀ ਦੀ ਰਜਮੈਂਟ ਦਾ ਨਾਮ "ਭਗਤਾਂ ਵਾਲੀ ਰਜਮੈਂਟ" ਪੈ ਗਿਆ ਸੀ। ਇਨ੍ਹਾਂ ਸਾਰੇ ਸੱਜਣਾਂ ਦੇ ਆਪ ਹੀ ਸਿਰਮੌਰ ਆਗੂ ਸਨ।

ਗੁਰੂ ਰਾਮ ਸਿੰਘ ਜੀ ਦੇ ਪਵਿਤਰ ਅਤੇ ਭਗਤੀਭਾਵ ਨਾਲ ਭਰਪੂਰ ਜੀਵਨ ਦੀਆਂ ਸੋਆਂ ਦੂਰ ਨੇੜੇ ਫੈਲਣੀਆਂ ਸ਼ੁਰੂ ਹੋਈਆਂ ਅਤੇ ਲੋਕੀ ਦਰਸ਼ਨ ਦੀਦਾਰ ਕਰਨ, ਬਚਨ, ਬਾਣੀ ਸੁਣਨ ਅਤੇ ਸਿਖਿਆ ਲੈਣ ਲਈ ਔਣੇ ਸ਼ੁਰੂ ਹੋਏ। ਲਾਹੌਰ ਦਰਬਾਰ ਦੀ ਫੌਜੀ ਨੌਕਰੀ ਕਰਨ ਸਮੇਂ ਦੇ ਪੁਰਾਣੇ ਸਾਥੀ ਆਪ ਜੀ ਨੂੰ ਆਕੇ ਮਿਲਣ ਲਗੇ। ਇਸ ਤੇ ਆਪ ਜੀ ਦੇ ਦਿਲ ਅੰਦਰ ਨਿਰੋਲ ਗੁਰਸਿਖੀ ਫੈਲਾਵਣ, ਖੰਡੇ ਦਾ ਅੰਮ੍ਰਤ ਪ੍ਰਚਾਰ ਕਰਨ, ਸ੍ਰੀ ਗੁਰੂ ਗਰੰਥ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ ਨੂੰ ਆਮ ਪਿੰਡਾਂ ਅਤੇ ਨਗਰਾਂ ਦੇ ਰਹਿਣ ਵਾਲੀ ਪੇਂਡੂ ਜਨਤਾ ਵਿਚ ਪ੍ਰਚਾਰ ਕਰਨ ਦੀ ਤੀਬਰ ਇਛਿਆ ਹੋਈ।

ਇਨ੍ਹਾਂ ਮਹਾਨ ਕਾਰਜਾਂ ਨੂੰ ਸਿਰੇ ਚੜ੍ਹਾਣ ਲਈ ਆਪ ਜੀ ਨੇ ਬੜੀ ਦਲੇਰੀ ਨਾਲ ਪਹਿਲਾ ਕਦਮ ਚੁਕਿਆ। ਆਪ ਜੀ ਨੇ ਬਾਬਾ ਜਵਾਹਰ ਸਿੰਘ ਜੀ ਪਾਸੋਂ ਖੰਡੇ ਦਾ ਅੰਮ੍ਰਤ ਛਕ ਕੇ ਆਪਣੀ ਰਹਿਤ ਮਰਯਾਦਾ ਦੀ ਸੁਧਾਈ ਕੀਤੀ। ਟੱਬਰ ਦੇ ਸਭ ਜੀਆਂ ਨੂੰ ਰਹਿਤ ਮਰਯਾਦਾ ਵਿਚ ਪੱਕੇ ਰਹਿਣ ਦਾ ਹੁਕਮ ਦਿਤਾ ਅਤੇ ਆਪਣੇ ਘਰ ਨੂੰ ਇਕ ਆਦਰਸ਼ ਸਿੱਖ ਪ੍ਰਵਾਰ ਦੀ ਸ਼ਕਲ ਦਿਤੀ।

ਡੂੰਘੀਆਂ ਸੋਚ ਵਿਚਾਰਾਂ ਪਿਛੋਂ ਆਪ ਜੀ ਨੇ ਇਹੋ ਤੱਤ ਕਢਿਆ ਸੀ ਕਿ ਕੌਮ ਅਤੇ ਦੇਸ਼ ਦੀ ਤਰੱਕੀ ਲਈ ਬਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਛੁਟਕਾਰਾ ਪਾਉਣਾ ਅਤਿ ਜ਼ਰੂਰੀ ਹੈ। ਸਵਤੰਤਰਤਾ ਹਾਸਲ ਕਰਨ ਲਈ, ਪੇਂਡੂ ਜਨਤਾ ਨੂੰ ਜਗਾ ਕੇ ਉਨ੍ਹਾਂ ਵਿਚ ਤਨ, ਮਨ, ਧਨ ਦੀਆਂ ਕੁਰਬਾਨੀਆਂ ਕਰਨ ਲਈ ਦਲੇਰੀ ਅਤੇ ਉਤਸ਼ਾਹ ਪੈਦਾ ਕੀਤਾ ਜਾਵੇ। ਜਨਤਾ ਦੇ ਭਾਈਚਾਰਕ ਅਤੇ ਸਮਾਜਕ ਜੀਵਨ ਨੂੰ ਉੱਚਾ ਕੀਤਾ ਜਾਵੇ ਤਾਕਿ ਰਾਜਸੀ ਤਾਕਤ ਹਾਸਲ ਕਰਨ ਪਿਛੋਂ ਉਹ ਮੁੜ ਕੌਮਾਂ ਅਤੇ ਦੇਸ਼ਾਂ ਨੂੰ ਬਰਬਾਦ ਕਰਨ ਵਾਲੀਆਂ ਕਾਲੀਆਂ ਕਰਤੂਤਾਂ, ਰਿਸ਼ਵਤਾਂ ਲੈਣੀਆਂ, ਆਪਣਿਆਂ ਨੂੰ ਪਾਲਣਾ, ਅਨਿਆਏ ਕਰਨਾ, ਧੱਕਾ ਅਤੇ ਜ਼ੋਰਾਵਰੀਆਂ ਕਰਨੀਆਂ, ਗ਼ਰੀਬਾਂ ਦੇ ਦੁਖ ਨਾ ਸੁਣਨੇ, ਇਕਦਮ ਅਮੀਰ ਬਣਨ ਦੀਆਂ ਕੋਸ਼ਿਸ਼ਾਂ ਵਿਚ ਪਰਜਾ ਨੂੰ ਲੁਟਣਾ ਆਦਿ ਕਰਨੀਆਂ ਨਾ ਸ਼ੁਰੂ ਕਰ ਦੇਵਣ। ਉਕਤ ਸ਼ੁਭ ਗੁਣਾਂ ਵਾਲੇ ਪੁਰਸ਼ ਪੈਦਾ ਕਰਨ ਲਈ ਸਭ ਤੋਂ ਪਹਿਲਾਂ ਧਰਮ ਪ੍ਰਚਾਰ, ਵਿਦਿਆ ਫੈਲਾਉਣ ਅਤੇ ਜਨਤਾ ਵਿਚ ਸੋਝੀ ਪੈਦਾ ਕਰਨ ਦੇ ਕੰਮ ਬੁਨਿਆਦੀ ਲੋੜਾਂ ਸਮਝੀਆਂ ਗਈਆਂ। ਇਸ ਕਾਰਯਕਰਮ ਨੂੰ ਆਰੰਭ ਕਰਨ ਲਈ ਪਵਿਤਰ ਬਸਾਖੀ ਦਾ ਦਿਨ ਨੀਯਤ ਕੀਤਾ ਗਿਆ।



# ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ

—ਅਮਰ ਭਾਰਤੀ

"ਕੀ ਪੜ੍ਹ ਰਹੇ ਓ ?"

ਡਾ. ਮਨਜੀਤ ਓਬਰਾਏ ਨੇ ਆਉਂਦਿਆਂ ਹੀ ਪ੍ਰਸ਼ਨ ਕੀਤਾ।

"ਦਸਮ ਗ੍ਰੰਥ"

"ਤੁਸੀਂ ਵੀ ਇਹ ਗ੍ਰੰਥ ਪੜ੍ਹਦੇ ਓ ?"

"ਕਿਉਂ ਮੈਂ ਨਹੀਂ ਪੜ੍ਹ ਸਕਦਾ ?"

"ਨਹੀਂ, ਮੇਰਾ ਕਹਿਣ ਤੋਂ ਮਤਲਬ ਸੀ ਕਿ ਇਸ ਗ੍ਰੰਥ ਬਾਰੇ ਬਹੁਤ ਸਾਰਿਆਂ ਦੀ ਰਾਏ ਕੋਈ ਬਹੁਤ ਚੰਗੀ ਨਹੀਂ, ਫਿਰ ਤੁਸੀਂ ਕਿਸ ਦ੍ਰਿਸ਼ਟੀ ਤੋਂ ਪੜ੍ਹ ਰਹੇ ਓ।"

"ਪਰ ਮੇਰੀ ਦ੍ਰਿਸ਼ਟੀ ਵਿਚ ਤਾਂ ਇਹ ਗ੍ਰੰਥ ਅਤਿ ਉੱਤਮ ਏ ਹਰ ਕਿਸੇ ਨੂੰ ਪੜ੍ਹਨਾ ਚਾਹੀਦਾ ਏ।"

"ਉਹ ਕਿਵੇਂ ?" ਡਾਕਟਰ ਮਨਜੀਤ ਦਾ ਜਿਗਿਆਸਾ ਭਰਿਆ ਪ੍ਰਸ਼ਨ ਸੀ।

"ਮੇਰੇ ਵਿਚਾਰ ਅਨੁਸਾਰ ਭਾਰਤੀ ਸਾਹਿਤ ਪਰੰਪਰਾ ਵਿਚ ਇਹ ਗ੍ਰੰਥ ਅਦੁੱਤੀ ਹੈ। ਇਹ ਇਕੱਲਾ ਇਹੋ ਜਿਹਾ ਗ੍ਰੰਥ ਏ ਜਿਸ ਵਿਚ ਅਨਾਦਿ ਕਾਲ ਤੋਂ ਲੈ ਕੇ ਸ੍ਰਿਸ਼ਟੀ ਦੇ ਅੰਤ ਤਕ ਦੀ ਵਿਵਸਥਾ ਉਪਰ ਦ੍ਰਿਸ਼ਟੀਪਾਤ ਕੀਤਾ ਗਿਆ ਹੈ ਤੇ ਉਹ ਵੀ ਬੜੇ ਰੋਚਕ ਢੰਗ ਨਾਲ ਕਵਿਤਾ ਦੇ ਮਾਧਿਅਮ ਰਾਹੀਂ। ਪਰਮਾਤਮਾ ਤੇ ਮਨੁੱਖ ਦੀਆਂ ਸਭ ਸਥਿਤੀਆਂ, ਸਭ ਪਰਵਿਰਤੀਆਂ ਅਤੇ ਸਭਨਾਂ ਸ਼ਕਤੀਆਂ ਦੀ ਇਸ ਵਿਚ ਸਾਖੀਆਂ ਰਾਹੀਂ ਚਰਚਾ ਮਿਲਦੀ ਹੈ। ਇਸ ਗ੍ਰੰਥ ਦੀ ਵਿਲੱਖਣਤਾ ਇਹ ਹੈ ਕਿ ਇਹਦੀਆਂ ਸਾਖੀਆਂ ਬਹੁਤ ਹੱਦ ਤਕ ਰੂਪਕਾਂ ਰਾਹੀਂ ਜਾਂ ਪ੍ਰਤੀਕਾਂ ਰਾਹੀਂ ਬਿਆਨ ਕੀਤੀਆਂ ਗਈਆਂ ਨੇ। ਏਸ ਕਰਕੇ ਹਰ ਕੋਈ ਆਪਣੇ ਆਪਣੇ ਢੰਗ ਨਾਲ ਤੇ ਆਪਣੇ ਆਪਣੇ ਸੰਸਕਾਰਾਂ ਅਨੁਸਾਰ ਉਹਨਾਂ ਦੇ ਅਰਥ ਕਢ ਸਕਦਾ ਹੈ। ਇਸ ਗ੍ਰੰਥ ਦੀ ਸਿਫਤ ਇਹ ਐ ਕਿ ਇਹਦੇ ਵਿਚ ਉਹ ਸਭ ਹੈ ਜਿਸ ਦੀ ਕੋਈ ਵੀ ਮਨੁਖ ਕਲਪਨਾ ਤੇ ਜਿਗਿਆਸਾ ਕਰ ਸਕਦਾ ਹੈ। ਏਸੇ ਕਰਕੇ ਇਹਦਾ ਅਸਲ ਨਾਮ 'ਬਿਚਿੱਤਰ ਨਾਟਕ' ਗ੍ਰੰਥ ਹੈ। ਇਹ ਜਗਤ ਕੈਸਾ ਵਿਚਿੱਤਰ ਹੈ—ਦਸਮ ਗ੍ਰੰਥ ਪੜ੍ਹਣ ਤੇ ਉਸ ਦਾ ਸਹਿਜ ਹੀ ਅੰਦਾਜ਼ਾ ਹੋ ਜਾਂਦਾ ਏ। ਦਸਮ ਗ੍ਰੰਥ ਅਥਵਾ ਬਿਚਿੱਤਰ ਨਾਟਕ ਵਿਚ ਆਏ ਸਮਸਤ ਘਟਨਾਕ੍ਰਮ ਨੂੰ ਇਕ ਦ੍ਰਸ਼ਟਾ ਵਾਂਗ ਵੇਖ ਕੇ ਬਿਆਨ ਕੀਤਾ ਗਿਆ ਹੈ।

ਡਾ. ਮਨਜੀਤ ਦਾ ਪ੍ਰਸ਼ਨ ਸੀ—"ਫਿਰ ਇਸ ਗ੍ਰੰਥ ਬਾਰੇ ਬਹੁਤ ਸਾਰਾ ਵਾਦ-ਵਿਵਾਦ ਕਿਉਂ ਹੈ ?"

"ਬਹੁਤ ਸਾਰੇ ਲੋਕ ਇਸ ਨੂੰ ਦਸਮ ਗੁਰੂ ਦੀ ਬਾਣੀ ਦੇ ਰੂਪ ਵਿਚ ਵੇਖਦੇ ਤੇ ਸ਼ਰਧਾ ਭਾਵਨਾ ਨਾਲ ਇਸ ਦਾ ਪਠਨ-ਪਾਠਨ ਕਰਦੇ ਨੇ ਅਤੇ ਬਹੁਤ ਸਾਰੇ ਲੋਕ ਇਹੋ ਜਿਹੇ ਵੀ ਨੇ ਜੋ ਆਪਣੇ ਸੰਪਰਦਾਈ ਅਕੀਦਿਆਂ ਤੇ ਪੂਰਵਾਗ੍ਰਹਾਂ ਕਾਰਨ ਇਸ ਨੂੰ ਵਾਚਦੇ, ਮੰਨਦੇ ਜਾਂ ਰੱਦਦੇ ਨੇ।"

ਪ੍ਰਸ਼ਨ—"ਇਸ ਗ੍ਰੰਥ ਵਿਚ ਲਿਖੇ ਗਏ ਚਾਰ ਸੌ ਚਾਰ ਤ੍ਰਿਯਾ ਚਰਿਤ੍ਰ ਬਾਰੇ ਤੁਸੀਂ ਕੀ ਆਖੋਗੇ ?"

ਉੱਤਰ—"ਪਰਾ, ਅਪਰਾ, ਸੂਖਮ, ਸਥੂਲ ਅਤੇ ਫਿਰ ਸਥੂਲ ਤੋਂ ਸੂਖਮ, ਅਪਰਾ ਤੋਂ ਪਰਾ ਪ੍ਰਕਿਰਤੀ ਦਾ ਵਰਨਣ ਹੈ ਇਨ੍ਹਾਂ ਤ੍ਰਿਯਾ ਚਰਿਤ੍ਰਾਂ ਵਿਚ। ਖਜੁਰਾਹੋ ਦੇ ਮੰਦਿਰ ਜੇ ਤੁਸਾਂ ਵੇਖੇ ਹੋਣ—ਜੇ ਨਹੀਂ ਵੇਖੇ ਤਾਂ ਵੇਖਣੇ—ਉਨ੍ਹਾਂ ਮੰਦਿਰਾਂ ਦੇ ਅੰਦਰ ਤੇ ਬਾਹਰ ਦੇ ਦਰਸ਼ਨ ਨਾਲ ਮਿਲਾ ਕੇ ਵੇਖਿਆਂ ਇਨ੍ਹਾਂ ਚਰਿਤਰਾਂ ਬਾਰੇ ਇਕ ਸਹੀ ਸਮਝ ਬਣ ਸਕਦੀ ਹੈ। ਉਂਜ ਇਹ ਤ੍ਰਿਯਾ ਚਰਿਤ੍ਰ ਚਾਰ ਸੌ ਚਾਰ ਨਹੀਂ, ਬਲਕਿ ਚਾਰ ਸੌ ਪੰਜ ਹਨ। ਇਹਨਾਂ ਚਰਿਤ੍ਰਾਂ ਵਿਚ ਪਹਿਲਾ ਚਰਿਤ੍ਰ ਪਰਮਾਤਮਾ ਦੀ ਪਰਮ ਸ਼ਕਤੀ ਦੇਵੀ ਭਗੌਤੀ ਦੇ ਪਰਾ ਰੂਪ ਦਾ ਹੈ। ਉਸ ਤੋਂ ਬਾਅਦ ਦੂਜੇ ਚਰਿਤ੍ਰ ਤੋਂ ਲੈ ਕੇ ਚਾਰ ਸੌ ਚੌਥੇ ਚਰਿਤ੍ਰ ਤਕ ਪਦਾਰਥਕ ਜਾਂ ਭੌਤਿਕ ਸੰਸਾਰ ਹੈ। ਮਨੋਬਿਰਤੀਆਂ ਤੇ ਉਨ੍ਹਾਂ ਦੇ ਪ੍ਰਗਟਾਵੇ ਦੇ ਨਾਨਾ ਰੂਪ ਹਨ। ਮਨੁੱਖ ਦੇ ਉੱਥਾਨ-ਪਤਨ ਦੇ ਕਿੱਸੇ ਹਨ। ਫਿਰ ਚਾਰ ਸੌ ਪੰਜਵਾਂ ਤੇ ਅੰਤਿਮ ਚਰਿਤ੍ਰ ਮਹਾਕਾਲ ਦਾ ਹੈ—ਜੋ ਨਰ-ਨਾਰ ਦਾ, ਸ਼ਿਵ-ਸ਼ਕਤੀ ਦੇ ਸਮਰਸ ਰੂਪ ਅਰਧ ਨਾਰੀਸ਼ਵਰ ਦਾ ਰੂਪ ਹੈ। ਇਸ ਅੰਤਿਮ ਚਰਿਤ੍ਰ ਵਿਚ ਮੁਖੀ ਧਿਰ ਜਗਤ ਮਾਤਾ ਭਗਵਤੀ ਕੁੰਡਲਿਨੀ ਹੈ। ਪੂਰੇ ਗ੍ਰੰਥ ਵਿਚ ਸੰਸਾਰ ਦੇ ਛਿਣ ਭੰਗਰ ਅਨੰਦ ਅਧੀਨ ਕਈ ਪ੍ਰਕਾਰ ਦੇ ਵਰਤਾਰਿਆਂ ਤੋਂ ਬਾਅਦ ਇਸ ਅੰਤਿਮ ਚਰਿਤ੍ਰ ਵਿਚ ਮਨੁੱਖ ਦੀ ਉਰਧ ਮੁਖੀ ਯਾਤਰਾ ਦਾ ਵਰਨਣ ਹੈ। ਇਸ ਯਾਤ੍ਰਾ ਵਿਚ ਜੀਵ ਦੇ ਬ੍ਰਹਮ ਨਾਲ ਮਿਲਣ ਦੀ, ਪ੍ਰਕਿਰਤੀ ਦੇ ਪੁਰਸ਼ ਨਾਲ ਮੇਲ ਦੀ ਜਾਂ ਕਾਲ ਦੇ ਮਹਾਂਕਾਲ ਨਾਲ ਮਿਲਣ ਦੀ ਤਮੰਨਾ ਹੈ ਤੇ ਉਸ ਮਿਲਣ ਵਿਚੋਂ ਉਪਜਣ ਵਾਲੇ ਸਦੀਵੀ ਅਨੰਦ ਦੀ ਪ੍ਰਾਪਤੀ ਲਈ ਜਤਨ ਹੈ।"

ਪ੍ਰਸ਼ਨ—"ਤੁਸੀਂ ਗੁਰੂ ਗੋਬਿੰਦ ਸਿੰਘ ਜੀ ਲਿਖਿਤ ਇਸ ਚਰਿਤ੍ਰ ਵਿਚ ਵੀ ਕੁੰਡਲਿਨੀ ਨੂੰ ਲੈ ਆਏ ਓ !"

ਉੱਤਰ—"ਜਿਹੜੀ ਹੈ ਈ ਏ, ਉਹ ਮੇਰੇ ਲਿਆਂ-ਦਿਆਂ ਹੀ ਕਿਉਂ ਮੰਨੀ ਜਾਏਗੀ ? ਹਾਂ, ਉਹ ਇਸ ਚਰਿਤ੍ਰ ਵਿਚ ਮੌਜੂਦ ਹੈ ਤੇ ਉਹ ਆਪਣੀ ਪੂਰੀ ਮਹਿਮਾ ਨਾਲ ਪ੍ਰਕਾਸ਼ਿਤ ਹੈ। ਉਂਜ ਹੈ ਉਹ ਵੀ ਪ੍ਰਤੀਕਾਤਮਕ ਹੀ।"

ਪ੍ਰਸ਼ਨ—"ਉਸ ਕੁੰਡਲਿਨੀ ਨੂੰ ਕਿਸ ਪ੍ਰਤੀਕ ਵਿਚੋਂ ਵੇਖਦੇ ਓ ਤੇ ਇਸ ਅੰਤਿਮ ਚਰਿਤ੍ਰ ਵਿਚ ਉਸ ਦੀ ਪਛਾਣ ਕੀ ਏ ?"

ਉੱਤਰ—"ਇਹ ਚਾਰ ਸੌ ਪੰਜਵਾਂ ਚਰਿਤ੍ਰ ਦਸਮ ਗ੍ਰੰਥ ਦੇ ਤੀਹ ਪੰਨਿਆਂ ਵਿਚ ਫੈਲਿਆ ਹੋਇਆ ਹੈ। ਏਨਾ ਵਿਸਤ੍ਰਿਤ ਚਰਿਤ੍ਰ ਹੋਰ ਕੋਈ ਨਹੀਂ। ਸਾਰੀ ਕਥਾ ਵਿਚ ਦੇਵਤਿਆਂ ਤੇ ਦਾਨਵਾਂ ਦਾ ਜ਼ਬਰਦਸਤ ਆਪਸੀ ਸੰਘਰਸ਼ ਹੈ। ਸੰਸਾਰ ਵਿਚ ਜਿੰਨੀਆਂ ਉੱਤਮ ਤੇ ਅਧਮ ਜੂਨਾਂ ਅਤੇ ਰੂਹਾਂ ਹਨ ਉਹਨਾਂ ਵਿਚੋਂ ਬਹੁਤ ਸਾਰੀਆਂ ਦੀ ਇਸ ਸੰਘਰਸ਼ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਹਿੱਸੇਦਾਰੀ ਹੈ। ਅਕਾਲ, ਮਹਾਂਕਾਲ, ਕਾਲ ਤੇ ਉਨ੍ਹਾਂ ਦੀਆਂ ਸ਼ਕਤੀਆਂ, ਪ੍ਰਕਿਰਤੀਆਂ ਤੋਂ ਲੈ ਕੇ ਬ੍ਰਹਮਾ, ਵਿਸ਼ਣੂ, ਮਹੇਸ਼ ਤੇ ਇੰਦ੍ਰ ਆਦਿ ਦੇਵ ਇਸ ਚਰਿਤ੍ਰ ਵਿਚ ਸਹਿਭਾਗੀ ਹਨ। ਹਰ ਤਰ੍ਹਾਂ ਦੇ ਅਸਤ੍ਰ ਸ਼ਸਤ੍ਰ ਹਨ ਤੇ ਹਾਥੀਆਂ ਘੋੜਿਆਂ ਆਦਿ ਦਾ ਵੀ ਯੋਗਦਾਨ ਹੈ। ਪਰ ਇਕ ਗੱਲ ਧਿਆਨ ਨਾਲ ਵੇਖਣ ਵਾਲੀ ਹੈ ਕਿ ਇਸ ਚਰਿਤ੍ਰ ਵਿਚਲਾ ਸੰਗਰਾਮ ਬਾਕੀ ਦੇ ਸਾਰੇ ਗ੍ਰੰਥ ਦੀਆਂ ਸਾਰੀਆਂ ਕਥਾਵਾਂ ਨਾਲੋਂ ਵੱਖਰੇ ਨਿਸ਼ਾਨਿਆਂ, ਵੱਖਰੇ ਲਖਸ਼ਾਂ ਤੇ ਵੱਖਰੀਆਂ ਹੀ ਪ੍ਰਾਪਤੀਆਂ ਵਾਲਾ ਹੈ। ਸਾਰੇ ਦਸਮ ਗ੍ਰੰਥ ਵਿਚ ਬਹੁਤਾ ਕਰਮ ਤੇ ਬਹੁਤਾ ਜਤਨ ਕੁਝ ਇਹੋ ਜਿਹਾ ਹਾਸਿਲ ਕਰਨ ਲਈ ਹੈ, ਜੋ ਸੰਸਾਰ ਅੰਦਰ ਪਦਾਰਥਕ ਰੂਪ ਵਿਚ ਮੌਜੂਦ ਹੈ। ਸਾਰਾ ਜਤਨ ਦੁਨਿਆਵੀ ਐਸ਼ਵਰਜ ਤੇ ਸੁੱਖਾਂ ਦੀ ਪ੍ਰਾਪਤੀ ਲਈ ਹੈ। ਸਿੰਘਾਸਣ ਹੈ—ਭਾਵੇਂ ਉਹ ਦੁਨਿਆਵੀ ਹੈ ਤੇ ਭਾਵੇਂ ਸਵਰਗ ਅਥਵਾ ਇੰਦਰ ਲੋਕ ਦਾ ਸਿੰਘਾਸਣ। ਪਰ ਇਹ ਚਾਰ ਸੌ ਪੰਜਵਾਂ ਚਰਿਤ੍ਰ ਇਸ ਸਭ ਕਾਸੇ ਤੋਂ ਵੱਖਰੀ ਤਰ੍ਹਾਂ ਦਾ ਹੈ। ਇਸ ਵਿਚ ਪ੍ਰਾਪਤੀ ਦਾ ਨਿਸ਼ਾਨਾ ਮਹਾਕਾਲ ਵਿਚ ਮਿਲਣ ਦਾ ਜਾਂ ਉਸ ਵਿਚ ਲੈਅ ਦਾ ਹੈ, ਜੀਵਨ ਮੁਕਤ ਅਵਸਥਾ ਦਾ ਹੈ। ਇਸ ਚਰਿਤ੍ਰ ਵਿਚਲਾ ਸੰਗਰਾਮ ਭਾਵੇਂ ਦੁਨਿਆਵੀ ਐਸ਼ਵਰਜ ਤੋਂ ਸ਼ੁਰੂ ਹੁੰਦਾ ਹੈ ਪਰ ਜਿਉਂ ਜਿਉਂ ਇਹ ਅਗਾਂਹ ਵਧਦਾ ਹੈ ਤਿਉਂ ਤਿਉਂ ਮਨੋਬਿਰਤੀਆਂ ਬਦਲਦੀਆਂ ਜਾਂਦੀਆਂ ਨੇ। ਅਸਲ ਵਿਚ ਇਸ ਸੰਗਰਾਮ ਦੀ ਯਾਤਰਾ ਬੈਖਰੀ ਭੂਮੀ ਤੋਂ ਸ਼ੁਰੂ ਹੋ ਕੇ ਪਰਾ ਸਥਿਤੀ ਵਿਚ ਪਹੁੰਚਣ ਦੀ ਯਾਤਰਾ ਹੈ। ਇਸ ਚਰਿਤਰ ਵਿਚਲੀ ਸਾਖੀ ਦੇ ਲੌਕਿਕ ਪਾਤਰ ਸਿਮਟਦੇ ਜਾਂਦੇ ਤੇ ਅਲੌਕਿਕ ਪਾਤਰ ਉਭਰਦੇ ਆਉਂਦੇ ਨੇ। ਫਿਰ ਅੰਤ ਤੇ ਸਭ ਤਰ੍ਹਾਂ ਦੇ ਪਾਤਰਾਂ ਦਾ ਮਹਾਂਕਾਲ ਵਿਚ ਵਿਲੈ ਹੋ ਜਾਂਦਾ ਹੈ। ਬਾਕੀ ਬਚਦਾ ਹੈ ਤਾਂ ਕੇਵਲ ਮਹਾਂਕਾਲ। ਪਾਤਰ ਜਿੰਨੇ ਵੀ ਹਨ—ਭਾਵੇਂ ਉਹ ਦੇਵ ਪੱਖ ਦੇ ਨੇ ਤੇ ਭਾਵੇਂ ਦਾਨਵ ਪੱਖ ਦੇ—ਸਭ ਮਹਾਂਕਾਲ ਵਿਚ ਸਮਾ ਜਾਂਦੇ ਨੇ।"

ਪ੍ਰਸ਼ਨ—"ਇਸ ਚਰਿਤ੍ਰ ਵਿਚ ਸਾਖੀ ਕੀ ਏ ?"

ਉੱਤਰ—"ਗੱਲ ਸਤਿਜੁਗ ਦੀ ਹੈ। ਸਤਿਜੁਗ ਵਿਚ ਸੱਤਿ ਸੰਧਿ ਨਾਮ ਦਾ ਇਕ ਰਾਜਾ ਹੈ। ਉਹ ਬੜਾ ਧਾਰਮਕ ਤੇ ਬਲੀ ਹੈ। ਉਸ ਦਾ ਰਾਜ-ਤਿਲਕ ਬ੍ਰਹਮਾ ਨੇ ਖੁਦ ਆਪਣੇ ਹੱਥ ਨਾਲ ਕੀਤਾ ਹੁੰਦਾ ਹੈ। ਚੌਦਾਂ ਭਵਨਾਂ ਵਿਚ ਉਸ ਰਾਜੇ ਦਾ ਜੱਸ ਗਾਇਆ ਜਾਂਦਾ ਹੈ। ਦਾਨਵਾਂ ਨੂੰ ਉਹ ਪਹਿਲਾਂ ਈ ਦੂਰ ਭਜਾ ਚੁੱਕਾ ਹੁੰਦਾ ਹੈ। ਪਰ ਇਕ ਸਮਾਂ ਆਉਂਦਾ ਹੈ ਜਦੋਂ ਦੀਰਘ ਦਾੜ੍ਹ ਨਾਮ ਦੇ ਇਕ ਦਾਨਵ ਦਾ ਜਨਮ ਹੁੰਦਾ ਹੈ ਤੇ ਉਹ ਈਰਖਾ ਵੱਸ ਸੱਤਿ ਸੰਧਿ ਦੀ ਰਿਆਸਤ ਉਤੇ ਹਮਲਾ ਕਰ ਦੇਂਦਾ ਹੈ। ਇਸ ਹਮਲੇ ਵਿਚ ਉਸ ਦੀ ਦਸ ਹਜ਼ਾਰ ਅਖਸੂਹਣੀ ਸੈਨਾ ਹਿੱਸਾ ਲੈਂਦੀ ਹੈ। ਏਧਰ ਜਦੋਂ ਦੇਵਤਿਆਂ ਨੂੰ ਹਮਲੇ ਦਾ ਪਤਾ ਲੱਗਦਾ ਹੈ ਤਾਂ ਉਹ ਵੀਹ ਹਜ਼ਾਰ ਅਖਸੂਹਣੀ ਸੈਨਾ ਨਾਲ ਦੀਰਘ ਦਾੜ੍ਹ ਦੇ ਟਾਕਰੇ 'ਤੇ ਪਹੁੰਚ ਜਾਂਦ ਹਨ। ਸੱਤਿ ਸੰਧਿ ਦੀਆਂ ਫੌਜਾਂ ਦਾ ਪ੍ਰਧਾਨ ਸੈਨਾਪਤੀ ਸੂਰਜ ਹੈ ਅਤੇ ਸੈਨਿਕ ਵਿਯੂਹ ਦੀਆਂ ਦੋਹਾਂ ਬਾਹੀਆਂ ਦੇ ਸੈਨਿਕ ਪ੍ਰਮੁਖ ਚੰਦਰਮਾ ਤੇ ਕਾਰਤਿਕੇਯ ਹਨ।"

ਪ੍ਰਸ਼ਨ—"ਸਤਿਜੁਗ ਵਿਚ ਵੀ ਈਰਖਾ ਦਵੇਖ ਤੇ ਰਾਜ਼ਭਾਗ ਤੋਂ ਲੜਾਈਆਂ ਹੁੰਦੀਆਂ ਸਨ ? ਓਦੋਂ ਤੇ ਧਰਮ ਦੇ ਚਾਰੇ ਪੈਰ ਸਬੂਤ ਦੱਸੇ ਜਾਂਦੇ ਨੇ, ਫਿਰ ਇਹੋ ਜਿਹੀਆਂ ਹੀਣ ਬਿਰਤੀਆਂ ਕਿਉਂ ?"

ਉੱਤਰ—ਇਹ ਬਿਰਤੀਆਂ—ਭਾਵੇਂ ਉਹ ਉੱਤਮ ਹੋਣ ਤੇ ਭਾਵੇਂ ਹੀਣ—ਤਾਂ ਜਗਤ ਦੇ ਮਨੁੱਖ ਦੇ ਜਨਮ ਦੇ ਨਾਲ ਹੀ ਆ ਜਾਂਦੀਆਂ ਨੇ। ਲੜਾਈਆਂ ਵੀ ਸਾਰੇ ਜੁਗਾਂ ਵਿਚ ਇਕ ਤੋਂ ਵਧ ਭਿਆਨਕ ਹੁੰਦੀਆਂ ਆਈਆਂ

ਨੇ। ਲੜਾਈਆਂ ਤਾਂ ਮਨੋਬਿਰਤੀਆਂ ਦੀਆਂ ਨੇ। ਇਨ੍ਹਾਂ ਤੋਂ ਨਾ ਦੇਵਤਾ ਬਰੀ ਨੇ ਤੇ ਨਾ ਹੀ ਦਾਨਵ। ਮਨੁੱਖ ਵਿਚ ਇਹਨਾਂ ਬਿਰਤੀਆਂ ਦਾ ਪ੍ਰਗਟਾਵਾ ਤਾਂ ਅਸੀਂ ਹਰ ਸਮੇਂ ਵੇਖਦੇ ਹੀ ਹਾਂ। ਇਹ ਜਗਤ ਪੰਜ ਸਥੂਲ ਭੂਤਾਂ ਜਾਂ ਤੱਤਾਂ ਤੋਂ ਬਣਿਆ ਮੰਨਿਆ ਜਾਂਦਾ ਹੈ। ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਇਸ ਜਗਤ ਦਾ ਪਦਾਰਥਕ ਆਧਾਰ ਹਨ। ਇਹਨਾਂ ਸਥੂਲ ਭੂਤਾਂ ਦੀਆਂ ਤਨ ਮਾਤਰਾ ਜਾਂ ਸੂਖਮ ਰੂਪ ਵੀ ਹੈਨ, ਜੋ ਗੰਧ, ਰਸ, ਰੂਪ, ਸਪਰਸ਼ ਤੇ ਸ਼ਬਦ ਰੂਪੀ ਗੁਣਾਂ ਨਾਲ ਜੀਵ ਮਾਤ੍ਰ ਨੂੰ ਪ੍ਰਭਾਵਿਤ ਕਰਦੇ ਨੇ। ਫਿਰ ਮਨੁੱਖ ਅਤੇ ਦੇਵਤਾ ਤਾਂ ਸ੍ਰੇਸ਼ਠ ਜੂਨ ਹੋਣ ਕਰਕੇ ਇਹਨ੍ਹਾਂ ਗੁਣਾਂ ਦੇ ਵਧੇਰੇ ਹੀ ਅਸਰ ਹੇਠ ਰਹਿੰਦੇ ਨੇ। ਸਤੋ ਰਜੋ ਤਮੋ ਰੂਪੀ ਤਿੰਨ ਗੁਣ ਵੀ ਹਨ ਜੋ ਮਨੁੱਖ ਦੇ ਸੁਭਾਅ ਨਾਲ ਜੁੜੇ ਰਹਿੰਦੇ ਨੇ। ਇਹਨਾਂ ਤਿੰਨਾਂ ਗੁਣਾਂ ਨੂੰ ਹੀ ਤਿੰਨ ਅਵਸਥਾ ਵੀ ਆਖਦੇ ਨੇ—ਜੋ ਜਾਗ੍ਰਤ, ਸੁਪਨ ਤੇ ਸੁਸ਼ੁਪਤੀ (ਸੁਖੋਪਤੀ) ਦੇ ਨਾਮ ਨਾਲ ਪ੍ਰਸਿਧ ਹਨ। ਇਹਨਾਂ ਤਿੰਨਾਂ ਗੁਣਾਂ ਤੇ ਤਿੰਨਾਂ ਅਵਸਥਾਵਾਂ ਵਿਚ ਹੀ ਆਮ ਤੌਰ ਤੇ ਮਨੁੱਖ ਦਾ ਆਵਾਗਉਣ ਹੁੰਦਾ ਰਹਿੰਦਾ ਹੈ। ਇਹ ਤਿੰਨੇ ਗੁਣ ਜਾਂ ਤਿੰਨੇ ਅਵਸਥਾ, ਬ੍ਰਹਮਾ, ਵਿਸ਼ਣੂ ਤੇ ਮਹੇਸ਼ ਦੀਆਂ ਲਖਾਇਕ ਹਨ। ਮਨੁੱਖ ਦੀ ਅੰਤਰੀਵ ਇੱਛਾ ਜਾਂ ਤਮੰਨਾ ਤਾਂ ਇਹਨਾਂ ਤਿੰਨਾਂ ਗੁਣਾਂ ਤੋਂ ਉਪਰ ਉਠ ਕੇ ਚੌਥੇ ਜਾਂ ਤੁਰੀਆ ਪਦ ਵਿਚ ਜਾਣ ਦੀ ਹੈ—ਪਰ ਅਗਿਆਨ ਜਾਂ ਅਵਿੱਦਿਆ ਦੇ ਪਰਦੇ ਹੇਠ ਢੱਕੇ ਹੋਣ ਕਰਕੇ ਉਸ ਲਈ ਇਹ ਸੰਭਵ ਨਹੀਂ ਹੋ ਪਾਉਂਦਾ। ਇਸ ਸਭ ਤੋਂ ਉਪਰ ਉਠਣ ਦੀ ਜਾਂ ਇਹਨਾਂ ਤੱਤਾਂ ਤੇ ਗੁਣਾਂ ਤੋਂ ਅਤੀਤ ਹੋਣ ਦੀ ਜੁਗਤ ਕੇਵਲ ਸਤਿਗੁਰੂ ਗੋਚਰੀ ਹੈ। ਸਤਿਗੁਰੂ ਕਿਰਪਾ ਕਰੇ ਤਾਂ ਇਹ ਤੱਤ, ਇਹ ਗੁਣ ਸ਼ੁਧ ਹੋ ਜਾਂਦੇ ਹਨ। ਤਦ ਕਿਧਰੇ ਮਨੁਖ ਦੀ ਉਰਧ ਯਾਤ੍ਰਾ ਆਰੰਭ ਹੁੰਦੀ ਹੈ ਤੇ ਉਸੇ ਦੀ ਕਿਰਪਾ ਦੇ ਸਹਾਰੇ ਯਾਤ੍ਰਾ ਸੰਪੂਰਨ ਵੀ ਹੁੰਦੀ ਹੈ। ਇਨ੍ਹਾਂ ਤੋਂ ਇਲਾਵਾ ਪੰਜ ਪ੍ਰਮੁਖ ਪ੍ਰਾਣ ਹਨ, ਪੰਜ ਕਰਮ ਇੰਦ੍ਰੀਆਂ ਤੇ ਪੰਜ ਗਿਆਨ ਇੰਦ੍ਰੀਆਂ ਹਨ। ਫਿਰ ਇਨ੍ਹਾਂ ਇੰਦ੍ਰੀਆਂ ਦਾ ਰਾਜਾ 'ਮਨ' ਵੀ ਹੈ। ਘੱਟ ਘੱਟ ਬਹੱਤਰ ਹਜ਼ਾਰ ਨਾੜੀਆਂ ਹਨ ਜੋ ਸਰੀਰ ਅੰਦਰ ਪ੍ਰਾਣ ਵਾਯੂ ਦਾ ਆਧਾਰ ਨੇ। ਜਿਥੇ ਪ੍ਰਾਣ ਹੈ ਉਥੇ ਮਨ ਵੀ ਨਾਲ ਹੈ। ਪ੍ਰਾਣ ਇਛਾਵਾਂ ਦਾ, ਕਾਮਨਾਵਾਂ ਦਾ ਸੋਮਾ ਹੈ। ਪ੍ਰਾਣ ਨੂੰ ਹੀ ਭੁਖ ਤੇਹ ਤੇ ਦੁੱਖ ਸੁੱਖ ਪੋਂਹਦੇ ਨੇ। ਮਨ ਪ੍ਰਾਣ ਦਾ ਸਾਥੀ ਹੈ ਜੋ ਪ੍ਰਾਣ ਅੰਦਰਲੇ ਸੰਕਲਪਾਂ ਵਿਕਲਪਾਂ ਨੂੰ ਦਿਸ਼ਾ ਤੇ ਜੁਗਤਾਂ ਦੱਸਦਾ ਹੈ। ਇਹ ਸਭ ਤੇ ਹੋਰ ਵੀ ਬਹੁਤ ਕੁਝ, ਜੋ ਜੀਵ ਦੇ ਜਨਮ ਸਮੇਂ ਤੋਂ ਹੀ ਉਸ ਦੇ ਨਾਲ ਆ ਜਾਂਦਾ ਹੈ—ਇਹੋ ਹੀ ਸੰਸਾਰ ਹੈ ਤੇ ਇਹ ਸੰਸਾਰ ਹਰ ਜੁਗ ਵਿਚ ਮੌਜੂਦ ਰਹਿੰਦਾ ਹੈ। ਇਸ ਸੰਸਾਰ ਦੇ ਛਿਣ ਭੰਗਰ ਸੁੱਖਾਂ ਨੂੰ ਸੱਚੇ ਸੁੱਖ ਮੰਨ ਕੇ ਜੀਵ ਜਨਮ ਜਨਮਾਂਤਰਾਂ ਤਕ ਆਵਾਗਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ ਪਰ ਉਹ ਉਸ ਆਨੰਦ ਤੋਂ ਵਿਰਵਾ ਹੀ ਰਹਿੰਦਾ ਹੈ ਜੋ ਉਸਦੇ ਸੰਸਾਰ ਵਿਚ ਆਉਣ ਤੋਂ ਪਹਿਲਾਂ ਪਰਮਾਤਮ ਸਰੂਪ ਜਾਂ ਜੋਤ ਸਰੂਪ ਵਿਚ ਰਹਿੰਦਿਆਂ ਉਸ ਨੂੰ ਹਾਸਿਲ ਸੀ। ਉਸ ਸਦੀਵੀ ਆਨੰਦ ਨੂੰ ਉਹ ਚਾਹੁੰਦਾ ਤਾਂ ਹੈ—ਪਰ ਝਟ ਹੀ ਛਿਣ ਭੰਗਰ ਸੁੱਖ ਸਹੂਲਤਾਂ ਦੇ ਭਰਮ ਵਿਚ ਫਸ ਜਾਂਦਾ ਹੈ ਤੇ ਜਨਮ-ਜਨਮਾਂਤਰਾਂ ਤਕ ਦਾ ਸਫ਼ਰ ਕਰਦਾ ਰਹਿੰਦਾ ਹੈ ਅਤੇ ਜਦੋਂ ਕਦੇ ਇਸ ਭਟਕਣਾ ਤੋਂ ਥੱਕਦਾ ਹੈ ਉਦੋਂ ਹੀ ਉਸ ਦੀ ਇਸ ਭਟਕਣਾ ਤੋਂ ਛੁਟਕਾਰੇ ਦੀ ਇੱਛਾ ਜਾਗਦੀ ਹੈ। ਇਸ ਇੱਛਾ ਦੇ ਜਾਗਣ ਨਾਲ ਉਸ ਨੂੰ ਆਪਣੀ ਮੂਲ ਸਥਿਤੀ ਦਾ ਤੇ ਵਰਤਮਾਨ ਸਥਿਤੀ ਦਾ ਗਿਆਨ ਆਭਾਸ ਹੁੰਦਾ ਹੈ। ਉਸੇ ਆਭਾਸ ਵਿਚੋਂ ਹੀ ਉਸ ਦਾ ਆਪਣੇ ਮੂਲ ਸਰੂਪ ਵਿਚ ਜਾਣ ਲਈ ਜਤਨ ਆਰੰਭ ਹੁੰਦਾ ਹੈ। ਇਹ ਜੋ ਗਿਆਨ ਜਾਂ ਆਭਾਸ ਅਤੇ ਆਪਣੇ ਮੂਲ ਸਰੂਪ ਵਿਚ ਜਾਣ ਦੀ ਲਲ੍ਹਕ ਤੇ ਤਾਂਘ ਹੈ—ਇਹੋ ਹੀ ਸਤਿਜੁਗ ਹੈ। ਵਰਨਾ ਕਾਲ ਦੇ ਰਾਜ ਵਿਚ ਸਤਿਜੁਗ, ਤ੍ਰੇਤਾ, ਦੁਵਾਪਰ ਤੇ ਕਲਜੁਗ ਨਾਮ ਦੀ ਕੋਈ ਚੀਜ਼ ਨਹੀਂ ਹੈ। ਜੁਗਾਂ ਦੀ ਇਹ ਕਾਲ-ਵੰਡ ਚੰਗੀਆਂ ਮੰਦੀਆਂ ਬਿਰਤੀਆਂ ਦੇ ਘਟਾਅ ਵਧਾਅ ਦੇ ਹਿਸਾਬ ਨਾਲ ਹੀ ਕੀਤੀ ਗਈ ਹੈ। ਕਾਲ ਤਾਂ ਅਖੰਡ ਹੈ। ਸੱਚਿਦਾ ਨੰਦ ਸਰੂਪ ਨੂੰ ਪਛਾਨਣ ਦੀ ਇੱਛਿਆ ਅਤੇ ਉਸੇ ਅਨੁਸਾਰ ਗਿਆਨ ਤੇ ਕ੍ਰਿਆ ਹੀ ਸਤਿਜੁਗ ਹੈ।

ਪ੍ਰਸ਼ਨ—ਅਤੇ ਇਹ ਸਤਿ ਸੰਧਿ ਕੌਣ ਹੈ? ਕਿਸ ਦਾ ਪ੍ਰਤੀਕ ਹੈ?

ਉੱਤਰ—ਇਹ ਸਤੋ ਤੇ ਰਜੋ ਦੋ ਗੁਣਾਂ ਦੀ ਪ੍ਰਮੁੱਖਤਾ ਵਾਲੇ ਜੀਵ ਦਾ ਪ੍ਰਤੀਕ ਹੈ। ਜੋ ਜਨਮ ਜਨਮਾਂਤਰਾਂ ਤੋਂ ਛਿਣ ਭੰਗਰ ਸੁੱਖਾਂ ਦੇ ਪਿੱਛੇ ਦੌੜ ਦੌੜ ਕੇ ਥੱਕ ਚੁੱਕਾ ਹੈ ਤੇ ਜਿਸ ਦਾ ਆਵਾਗਉਣ ਮੁੱਕਣ ਵਿਚ ਨਹੀਂ ਆ ਰਿਹਾ।

ਹੁਣ ਉਹ ਆਪਣੇ ਮੂਲ ਸਰੂਪ ਨਾਲ ਸਾਂਝ ਪਾਉਣੀ ਲੋਚ ਰਿਹਾ ਹੈ। 'ਸਤਿ' ਪਰਮਾਤਮਾ ਹੈ। 'ਸੰਧਿ' ਉਹ ਸਾਂਝ ਹੈ ਜੋ ਬ੍ਰਹਮ ਤੇ ਜੀਵ ਦੇ ਮਿਲਣ ਦਾ ਵਿਚਕਾਰਲਾ ਛਿਣ ਹੈ। ਸੰਧਿ, ਸੰਝ ਜਾਂ ਸਾਂਝ ਇਕੋ ਹੀ ਅਰਥ ਦੇਂਦੇ ਨੇ। ਇਹ ਸੰਧਿ ਦਿਨ ਤੇ ਰਾਤ ਵਿਚ, ਦੁਪਹਿਰ ਤੇ ਤ੍ਰਿਪਹਿਰ ਵਿਚ, ਸਵਾਸਾਂ ਦੇ ਬਾਹਰ ਜਾਣ ਤੇ ਬਾਹਰੋਂ ਸਰੀਰ ਅੰਦਰ ਮੁੜਣ ਦੇ ਵਿਚਕਾਰਲੇ ਛਿਣ ਵਿਚ ਵੀ ਹੁੰਦੀ ਹੈ। ਇਹ ਵਿਚਕਾਰਲਾ ਛਿਣ ਸਾਧਕ ਦੀ ਸਾਧਨਾ ਵਿਚ ਬਹੁਤ ਮਹੱਤਵਪੂਰਨ ਮੰਨਿਆ ਜਾਂਦਾ ਹੈ। ਸੱਤਿ ਸੰਧਿ ਦਾ ਏਥੇ ਅਰਥ ਹੈ - ਸਤਿ ਪੁਰਖ ਨਾਲ ਜੁੜਣ ਦੇ ਮਾਰਗ ਤੇ ਜਾਣ ਵਾਲਾ ਜੀਵ।

ਪ੍ਰਸ਼ਨ—"ਤੇ ਜੋ ਦੀਰਘ ਦਾੜ੍ਹ ਹੈ, ਉਹ ਕਿਸ ਦਾ ਪ੍ਰਤੀਕ ਹੈ ?"

ਉੱਤਰ—"ਉਹ ਤਮੋ ਗੁਣ ਹੈ। ਉਹ ਸਤੋ ਤੇ ਰਜੋ ਦੇ ਮੁਕਾਬਲੇ ਇਕੱਲਾ ਤੇ ਕਮਜ਼ੋਰ ਹੈ। ਜਦੋਂ ਹਮਲਾ ਕਰਦਾ ਹੈ ਤਾਂ ਉਸ ਦੀ ਫੌਜ ਦੀ ਗਿਣਤੀ ਸਤਿ ਸੰਧਿ ਦੀ ਫੋਜ ਦੀ ਗਿਣਤੀ ਦੇ ਮੁਕਾਬਲੇ ਅੱਧੀ ਹੈ। ਦਸ ਹਜ਼ਾਰ ਅਖਸ਼ੂਹਣੀ। ਸੱਤਿ ਸੰਧਿ ਦੀ ਫੌਜ ਵੀਹ ਹਜ਼ਾਰ ਅਖਸ਼ੂਹਣੀ ਹੈ। ਫਿਰ ਵੀ ਉਹ ਹਮਲਾ ਕਰਦਾ ਹੈ ਤੇ ਅੰਧਕਾਰ ਦਾ ਪ੍ਰਤੀਕ ਹੋਣ ਕਰਕੇ ਸਤਿ ਦੇ ਪ੍ਰਕਾਸ਼ ਬਾਰੇ ਭੁਲੇਖੇ ਵਿਚ ਹੈ।"

ਪ੍ਰਸ਼ਨ—"ਸੱਤਿ ਸੰਧਿ ਦੀ ਸੈਨਾ ਦਾ ਪ੍ਰਧਾਨ ਸੈਨਾਪਤੀ ਸੂਰਜ ਕਿਸ ਦਾ ਪ੍ਰਤੀਕ ਹੈ ?"

ਉੱਤਰ—"ਮੂਲ ਪ੍ਰਾਣ ਦਾ। ਜੋ ਸਾਰੀ ਦੇਹ ਵਿਚ ਵਿਆਪਤ ਹੈ ਤੇ ਉਸ ਦਾ ਸੰਚਾਲਨ ਕਰਦਾ ਹੈ।"

ਪ੍ਰਸ਼ਨ—"ਤੇ ਜਿਹੜੇ ਉਪ ਸੈਨਾਪਤੀ ਨੇ ਚੰਦਰਮਾ ਤੇ ਕਾਰਤਿਕੇਯ, ਉਹਨਾਂ ਦਾ ਇਸ ਚਰਿਤ੍ਰ ਵਿਚ ਕਿਹੋ ਜਿਹਾ ਹਿੱਸਾ ਹੈ ?"

ਉੱਤਰ—"ਕਾਰਤਿਕੇਯ ਤਾਂ ਸੂਰਜ ਦਾ ਹੀ ਤੇਜ ਅੰਸ਼ ਹੈ ਤੇ ਉਹ ਅਗਨੀ ਰੂਪ ਵਿਚ ਸੂਰਜ ਦਾ ਲਖਾਇਕ ਹੈ। ਅਗਨੀ ਸੂਰਜ ਦੀ ਇਕ ਕਲਾ ਹੈ---ਜੋ ਸੰਘਾਰ ਰੂਪ ਹੈ। ਚੰਦ੍ਰਮਾ ਸੋਮ ਰੂਪ ਵਿਚ ਸੂਰਜ ਦਾ ਪ੍ਰਕਾਸ਼ ਅੰਸ਼ ਹੈ ਇਹ ਸੂਰਜ ਦੀ ਦੂਸਰੀ ਕਲਾ ਹੈ ਤੇ ਸ੍ਰਿਸ਼ਟੀ ਧਰਮੀ ਹੈ। ਚੰਦ੍ਰਮਾ ਤੋਂ ਸ੍ਰਿਸ਼ਟੀ ਹੈ ਤੇ ਅਗਨੀ ਤੋਂ ਸੰਘਾਰ। ਇਹ ਦੋਵੇਂ ਗੋੜ੍ਹ ਦੀ ਹੱਡੀ ਵਿਚ ਦੋਹੀਂ ਪਾਸੀਂ ਸਥਿਤ ਹਨ। ਖੱਬੇ ਪਾਸੇ ਇੜਾ ਨਾੜੀ ਦੇ ਰੂਪ ਵਿਚ ਚੰਦਰ ਨਾੜੀ ਹੈ ਅਤੇ ਸੱਜੇ ਪਾਸੇ ਪਿੰਗਲਾ ਨਾੜੀ ਦੇ ਰੂਪ ਵਿਚ ਸੂਰਜ ਨਾੜੀ। ਇਨ੍ਹਾਂ ਦੋਹਾਂ ਨਾੜੀਆਂ ਦੇ ਵਿਚਕਾਰ ਇਕ ਗੁਪਤ ਨਾੜੀ ਹੈ—ਜਿਸ ਨੂੰ ਸੁਖਮਨਾ ਨਾੜੀ ਆਖਦੇ ਨੇ। ਬ੍ਰਹਮ ਨਾੜੀ ਵੀ ਏਸੇ ਦਾ ਹੀ ਨਾਮ ਹੈ ਤੇ ਗੁਪਤ ਸਰਸਵਤੀ ਵੀ। ਇੜਾ ਨਾੜੀ ਵਿਚ ਦੀ ਅਪਾਨ ਰੂਪੀ ਸਵਾਸ ਚਲਦਾ ਹੈ ਅਤੇ ਪਿੰਗਲਾ ਨਾੜੀ ਵਿਚ ਦੀ ਪ੍ਰਾਣ ਰੂਪੀ ਸਵਾਸ। ਇੜਾ ਵਿਚ ਸਵਾਸ ਚੱਲਣ ਤੇ 'ਸਹ' ਧੁਨੀ ਸੁਣਾਈ ਦੇਂਦੀ ਹੈ ਤੇ ਪਿੰਗਲਾ ਵਿਚ ਸਵਾਸ ਚੱਲਣ ਤੇ 'ਹੰ' ਧੁਨੀ। 'ਹੰ' ਬੀਜ ਰੂਪੀ ਸ਼ਿਵ ਹੈ ਤੇ 'ਸਹ' ਸ਼ਕਤੀ। ਦੋਹਾਂ ਸੁਰਾਂ ਦੇ ਮਿਲਣ ਨਾਲ 'ਹੰਸਹ' ਧੁਨੀ ਬਣਦੀ ਹੈ, ਜੋ 'ਅਜਪਾ ਜਪ' ਦੇ ਰੂਪ ਵਿਚ ਪ੍ਰਸਿਧ ਹੈ। ਜਗਤ ਦੀ ਰਚਨਾ ਵੇਲੇ ਪਰਮਾਤਮਾ ਦੀ ਸੰਸਾਰਮੁਖੀ ਪਰਮ ਸ਼ਕਤੀ ਪ੍ਰਾਣ ਵਾਯੂ ਨੂੰ ਦੋ ਹਿੱਸਿਆਂ ਵਿਚ ਵੰਡ ਦੇਂਦੀ ਹੈ। ਪ੍ਰਾਣ ਤੇ ਅਪਾਨ ਪ੍ਰਾਣ ਵਾਯੂ ਦੇ ਉਹੋ ਦੋ ਅੰਸ਼ ਨੇ, ਜੋ ਇਕ ਦੂਜੇ ਨੂੰ ਮਿਲਣ ਲਈ ਤਾਂਘਦੇ ਤੇ ਲਗਾਤਾਰ ਇਕ ਦੂਜੇ ਦਾ ਪਿੱਛਾ ਕਰਦੇ ਨੇ। ਪਰ ਦੋਹਾਂ ਦੀ ਗਤੀ ਇਕ ਦੂਜੇ ਦੇ ਵਿਪ੍ਰੀਤ ਹੋਣ ਕਰਕੇ ਇਹ ਆਪਸ ਵਿਚ ਮਿਲਕੇ ਇਕ ਨਹੀਂ ਹੋ ਪਾਉਂਦੇ। ਇਨ੍ਹਾਂ ਦਾ ਮੇਲ ਉਦੋਂ ਹੀ ਸੰਭਵ ਹੁੰਦਾ ਹੈ ਜਦੋਂ ਮਨੁਖ ਦੇ ਅੰਦਰ ਪਰਮਾਤਮਾ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ ਤੇ ਉਹ ਕਿਸੇ ਵੀ ਜੁਗਤ ਨਾਲ ਪ੍ਰਾਣ ਦੀ ਵਿਪਰੀਤ ਗਤੀ ਨੂੰ ਪਲਟਕੇ ਸਨਮੁਖ ਗਤੀ ਵਿਚ ਬਦਲਦਾ ਤੇ 'ਹੰਸਹ' ਤੋਂ 'ਸੋਹੰ' ਦੀ ਸਥਿਤੀ ਵਿਚ ਆਉਂਦਾ ਹੈ। ਪ੍ਰਾਣ ਸਾਧਨਾ ਦਵਾਰਾ 'ਹੰ' 'ਸਹ' (ਹੰਸਾ) ਮੰਤਰ ਉਦੋਂ ਬਣਨਾ ਅਰੰਭ ਹੁੰਦਾ ਹੈ ਜਦੋਂ ਪ੍ਰਾਣ ਤੇ ਅਪਾਨ ਮੂਲਾਧਾਰ ਚੱਕਰ ਵਿਚ ਆਪਸ ਵਿਚ ਮਿਲਣਾ ਸ਼ੁਰੂ ਕਰਦੇ ਤੇ ਉਨ੍ਹਾਂ ਦੇ ਮਿਲਣ ਨਾਲ ਕੁੰਭਕ ਹੋਣਾ ਸ਼ੁਰੂ ਹੋ ਜਾਂਦਾ ਹੈ। ਕੁੰਭਕ ਅਰਥਾਤ ਸਵਾਸਾਂ ਦਾ ਕੁਝ ਸਮੇਂ ਲਈ ਰੁਕਣਾ। ਕੁੰਭਕ ਜਿਉਂ ਜਿਉਂ ਵਧਦਾ ਹੈ, ਤਿਉਂ ਤਿਉਂ ਮੂਲਾਧਾਰ ਚੱਕਰ ਵਿਚ ਅਗਨੀ ਭੜਕਦੀ ਹੈ ਤੇ ਸੇਕ ਪੈਦਾ ਹੁੰਦਾ ਹੈ। ਉਸੇ ਸੇਕ ਨਾਲ ਮੂਲਾਧਾਰ ਵਿਚ ਮਾਇਆ ਦੇ ਪ੍ਰਭਾਵ ਕਾਰਨ ਬੇਸੁਧ ਪਈ ਕੁੰਡਲਿਨੀ ਜਾਗ ਉਠਦੀ ਹੈ, ਤੇ ਉਹ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰਦੀ ਹੈ।"

ਪ੍ਰਸ਼ਨ—"ਸਤਿ ਸੰਧਿ ਤੇ ਦੀਰਘ ਦਾੜ੍ਹ ਦੀ ਲੜਾਈ ਕਿੰਨਾ ਚਿਰ ਚਲਦੀ ਹੈ ਤੇ ਉਸ ਦਾ ਨਤੀਜਾ ?"

ਉੱਤਰ—"ਦੀਰਘ ਦਾੜ੍ਹ—ਤਮੋ ਗੁਣ ਦੇ ਰੂਪ

ਵਿਚ ਦੋਹਾਂ ਗੁਣਾਂ—ਸਤੋ ਤੇ ਰਜੋ—ਦੇ ਮੁਕਾਬਲੇ ਵਿਚ ਕਮਜ਼ੋਰ ਹੋਣ ਤੇ ਵੀ ਲਗਾਤਾਰ ਵੀਹ ਸਾਲ ਲੜਾਈ ਜਾਰੀ ਰਖਦਾ ਹੈ। ਸਤਿ ਸੰਧਿ ਆਪਣੀਆਂ ਤਿੰਨਾਂ ਸ਼ਕਤੀਆਂ—ਸੂਰਜ, ਅਗਨੀ ਤੇ ਚੰਦ੍ਰਮਾ ਦੇ ਆਸਰੇ ਪੂਰਾ ਮੁਕਾਬਲਾ ਕਰਦਾ ਹੈ। ਅੰਤ ਨੂੰ ਵੀਹ ਸਾਲਾਂ ਬਾਅਦ ਦੋਹਾਂ ਵਿਚੋਂ ਕੋਈ ਇਕ ਨਹੀਂ, ਸਗੋਂ ਦੋਵੇਂ ਧਿਰਾਂ ਹੀ ਡਿਗ ਪੈਂਦੀਆਂ ਹਨ। ਸਤਿ ਸੰਧਿ ਦੀਰਘ ਦਾੜ੍ਹ ਨੂੰ ਅਤੇ ਦੀਰਘ ਦਾੜ੍ਹ ਸਤਿ ਸੰਧਿ ਨੂੰ ਇਕੋ ਸਮੇਂ ਮਾਰ ਦੇਂਦੇ ਨੇ। ਅਤੇ ਜਿਸ ਥਾਂ ਤੇ ਅਤੇ ਜਿਸ ਲੋਹੇ ਦੀ ਖਣਕਾਰ ਨਾਲ ਦੋਵੇਂ ਮਰ ਜਾਂਦੇ ਨੇ ਉਸੇ ਲੋਹੇ ਦੀ ਖਣਕਾਰ ਵਿਚੋਂ ਤੇ ਉਸੇ ਸਥਾਨ ਤੋਂ ਅਗਨੀ ਰੂਪੀ ਜਵਾਲਾ ਪ੍ਰਗਟ ਹੋ ਜਾਂਦੀ ਹੈ।"

ਪ੍ਰਸ਼ਨ—"ਇਸ ਦਾ ਕੀ ਅਰਥ ਸਮਝਿਆ ਜਾਵੇ।"

ਉੱਤਰ—"ਦੋਹਾਂ ਰਾਜਿਆਂ ਦਾ ਮਰਨਾ—ਤਿੰਨਾਂ ਗੁਣਾਂ—ਸਤੋ, ਰਜੋ ਤੇ ਤਮੋ—ਦਾ ਮਰਨਾ ਜਾਂ ਸ਼ੁਧ ਹੋਣਾ ਤੇ ਅਗਨੀ ਜਾਂ ਬਿਜਲੀ ਰੂਪੀ ਜਵਾਲਾ ਦਾ ਪ੍ਰਗਟ ਹੋਣਾ—ਚੌਥੇ ਤੁਰੀਆ ਪਦ ਵਿਚ ਪਦਾਰਪਨ ਦੀ ਸੂਚਨਾ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ ਇਹ ਘਟਨਾ ਇੰਜ ਵਾਪਰਦੀ ਹੈ—

"ਬੀਸ ਬਰਿਸ ਨਿਸੁ ਦਿਨ ਰਨ ਕਰਾ।
ਦੁਹੂੰ ਨ੍ਰਿਪਨ ਤੇ ਏਕ ਨਾ ਟਰਾ।
ਅੰਤ ਕਾਲ ਤਿਨ ਦੁਹੂੰ ਖਪਾਯੋ।
ਉਹਿ ਕੌ ਇਹ ਇਹ ਕੌ ਉਹਿ ਘਾਯੋ। ਭੁਯੰਗ ਛੰਦ
ਜਬੈ ਛੂਹਨੀ ਤੀਸ ਸਹਸ੍ਰ ਮਾਰੇ।
ਦੋਊ ਰਾਵਦੀ ਰਾਵ ਜੂਝੇ ਕਰਾਰੇ।
ਮਾਰਯੋ ਲੋਹ ਗਾਢੌ ਉਠੀ ਅਗਨੀ ਜਵਾਲਾ।
ਭਈ ਤੇਜ ਤੌਨੇ ਹੁਤੇ ਏਕ ਬਾਲਾ।
ਤਿਸੀ ਕੋਪ ਕੀ ਅਗਨੀ ਤੇ ਬਾਲ ਹ੍ਵੈ ਕੇ।
ਹਸੀ ਹਾਥ ਮੈ ਅਸਤ੍ਰ ਔ ਸਸਤ੍ਰ ਲੈ ਕੇ।
ਮਹਾਂ ਰੂਪ ਆਨੂਪ ਤਾਕੇ ਬਿਰਾਜੈ।
ਲਖੈ ਤੇਜ ਤਾ ਕੋ ਸ ਸਊ ਸੂਰ ਲਾਜੈ। ਚੌਪਈ
ਚਾਰਹੂ ਦਿਸਾ ਫਿਰੀ ਝਬ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।......"

ਪ੍ਰਸ਼ਨ—"ਇਹ ਬਾਲਾ ਕੌਣ ਹੈ? ਕਿਸ ਦੀ ਪ੍ਰਤੀਕ ਹੈ?"

ਉੱਤਰ—"ਇਹੋ ਹੀ ਪ੍ਰਾਣ ਕੁੰਡਲਿਨੀ ਸ਼ਕਤੀ ਹੈ। ਮੂਲਾਧਾਰ ਚੱਕਰ ਵਿਚ ਪ੍ਰਾਣ-ਅਪਾਨ ਦੇ ਮਿਲਣ ਤੇ ਜੋ ਕੁੰਭਕ ਹੁੰਦਾ ਹੈ, ਉਸ ਵਿਚੋਂ ਜਾਗ ਕੇ ਪ੍ਰਗਟ ਹੋਣ ਵਾਲੀ ਕੁੰਡਲਿਨੀ ਸ਼ਕਤੀ—ਇਹੋ ਬਾਲਾ ਹੀ ਹੈ। ਇਸ ਦੇ ਪ੍ਰਗਟ ਹੋਣ ਤੋਂ ਪਹਿਲਾਂ ਕੁੰਭਕ ਅਵਸਥਾ ਵਿਚ ਜੀਵ ਦਾ ਅਤੇ ਪ੍ਰਾਣ ਅਪਾਨ ਦਾ ਰੂਪਾਂਤਰਨ ਹੋ ਕੇ ਏਸੇ ਪ੍ਰਾਣ ਕੁੰਡਲਿਨੀ ਵਿਚ ਲੈ ਹੋਣਾ ਸ਼ੁਰੂ ਹੋ ਜਾਂਦਾ ਹੈ। ਇਸ ਕੁੰਡਲਿਨੀ ਸ਼ਕਤੀ ਦੇ ਸਰੂਪ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਵਰਨਣ ਕੀਤਾ ਹੈ ਉਸ ਅਨੁਸਾਰ ਇਹ ਬਿਜਲੀ ਦੀ ਰੌ ਵਾਂਗ ਪ੍ਰਗਟ ਹੁੰਦੀ ਹੈ। ਰੂਪ ਇਸ ਦਾ ਐਸਾ ਅਨੂਪਮ ਹੈ ਕਿ ਸੈਂਕੜਿਆਂ ਸੂਰਜਾਂ ਦਾ ਤੇਜ ਵੀ ਇਸ ਦੇ ਸਾਹਮਣੇ ਸ਼ਰਮਾ ਜਾਵੇ। ਇਸ ਬਾਲਾ (ਮੁਟਿਆਰ) ਦਾ ਪ੍ਰਗਟ ਹੋ ਕੇ ਹੱਸਣਾ ਬਿਜਲੀ ਦੀ ਕੜਕ ਹੈ। ਯੋਗ ਸ਼ਾਸਤਰ ਅਨੁਸਾਰ ਕੁੰਡਲਿਨੀ ਦਾ ਆਕਾਰ ਸਾਢੇ ਤਿੰਨ ਕੁੰਡਲ ਮਾਰ ਕੇ ਬੇਸੁਧ ਪਈ ਨਾਗਣ ਵਾਲਾ ਹੈ—ਜੋ ਉਸ ਦੇ ਜਾਗਣ ਤੇ ਬਿਜਲੀ ਵਾਂਗ ਲਹਿਰਦੀ ਹੋਈ ਮੂਲਾਧਾਰ ਚੱਕਰ ਦੀ ਪਰਕਰਮਾ ਕਰਦੀ ਤੇ ਫਿਰ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਏਸੇ ਕਰਕੇ ਇਸ ਦਾ ਨਾਮ ਤੜਿਤ ਸ਼ਕਤੀ ਵੀ ਹੈ। ਉਸ ਦੇ ਨਾਲ ਹੀ ਸੂਖਮ ਮਨ, ਜੀਵ ਤੇ ਸੂਖਮ ਹੋ ਕੇ ਸ਼ੁੱਧ ਹੋ ਰਿਹਾ ਪ੍ਰਾਣ ਵੀ ਸੁਖਮਨਾ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਭ ਨੂੰ ਇੰਜ ਬਿਆਨ ਕੀਤਾ ਹੈ—

"ਤਿਸੀ ਕੋਪ ਕੀ ਅਗਨਿ ਤੇਂ ਬਾਲ ਹ੍ਵੈ ਕੈ।
ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ।
ਮਹਾਂ ਰੂਪ ਆਨੂਪ ਤਾ ਕੇ ਬਿਰਾਜੈ।
ਲਖੇ ਤੇਜ ਤਾ ਕੋ ਸ ਸਊ ਸੂਰ ਲਾਜੈ। ਚੌਪਈ।
ਚਾਰਹੁ ਦਿਸਾ ਫਿਰੀ ਝਬ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।
ਐਸ ਨ ਕਤਹੂੰ ਪੁਰਖ ਨਿਹਾਰਾ।
ਨਾਥ ਕਰੇ ਜਿਹ ਆਪੁ ਸੁਧਾਰਾ।
ਫਿਰ ਜਿਯ ਮੈ ਇਹ ਭਾਂਤਿ ਬਿਚਾਰੀ।
ਬਰੌ ਜਗਤ ਕੇ ਪਤਿਹਿ ਸੁਧਾਰੀ।
ਤਾਤੇ ਕਰੌ ਦੀਨ ਹ੍ਵੈ ਸੇਵਾ।
ਹੋਇ ਪ੍ਰਸੰਨ ਕਾਲਿਕਾ ਦੇਵਾ।
ਅਧਿਕ ਸੁਚਿਤ ਹ੍ਵੈ ਕੀਏ ਸੁਮੰਤ੍ਰਾ।
ਭਾਂਤਿ ਭਾਂਤਿ ਤਨ ਲਿਖਿ ਲਿਖਿ ਜੰਤ੍ਰਾ।

ਕ੍ਰਿਪਾ ਕਰੀ ਜਗ ਮਾਤ ਭਵਾਨੀ ।
ਇਹ ਬਿਧ ਬਤਿਯਾ ਤਾਂਹਿ ਬਖਾਨੀ ।
ਕਰਿ ਜਿਨਿ ਸੋਕ ਹ੍ਰਿਦੈ ਤੇ ਪੁਤ੍ਰੀ ।
ਨਿਰੰਕਾਰ ਬਰਿ ਹੈ ਤੁਹਿ ਅੱਤਰੀ ।
ਤਾ ਕਾ ਧਯਾਨ ਆਜੁ ਨਿਸੁ ਧਰਿਯਹੁ ।
ਕਹਿ ਹੈ ਜੁ ਕਛੂ ਸੋਈ ਤੁਮ ਕਰਿਯਹੁ ।
ਜਬ ਅਸ ਬਰ ਤਿਹ ਦਿਯੋ ਭਵਾਨੀ ।
ਪ੍ਰਫੁਲਿਤ ਭਈ ਜਗਤ ਕੀ ਰਾਣੀ ।
ਅਤਿ ਪਵਿਤ੍ਰ ਨਿਸਿ ਹ੍ਵੈ ਛਿਤ ਸੋਈ ।
ਜਿਹਠਾ ਔਰ ਨਾ ਦੂਸਰ ਕੋਈ ।
ਅਰਧ ਰਾਤ੍ਰਿ ਬੀਤਤ ਭੀ ਜਬ ਹੀਂ ।
ਆਗਯਾ ਭਈ ਨਾਥ ਕੀ ਤਬ ਹੀਂ ।
ਸ੍ਵਾਸ ਬੀਰਜ ਦਾਨਵ ਜਬ ਮਰਿ ਹੈਂ ।
ਤਿੱਹ ਪਾਛੇ ਸੁੰਦਰਿ ਮੁਹਿ ਬਰਿ ਹੈਂ ।
ਇਹ ਬਿਧਿ ਤਿਹ ਆਗਯਾ ਜਬ ਭਈ ।
ਦਿਨ ਮਨਿ ਚੜਯੋ ਰੈਨਿ ਮਿਟਿ ਗਈ ।
ਸਾਜ ਸਸਤ੍ਰ ਚੰਚਲਾ ਤਬ ਹੀਂ ।
ਰਨ ਕੌ ਚਲੀ ਸਾਥ ਲੈ ਤਬ ਹੀਂ ।"

ਬਾਲਾ ਰੂਪੀ ਕੁੰਡਲਿਨੀ ਦੀ ਇੱਛਾ ਹੁੰਦੀ ਹੈ ਕਿ ਉਸਨੂੰ ਐਸਾ ਪਤੀ ਮਿਲੇ ਜਿਸ ਦਾ ਸਾਨੀ ਹੋਰ ਕੋਈ ਨਾ ਹੋਵੇ । ਅਤੇ ਉਹ ਪਰਮੇਸ਼ਵਰ ਆਪ ਹੀ ਹੋ ਸਕਦਾ ਹੈ । ਇਸ ਇੱਛਾ ਅਧੀਨ ਉਹ ਭਾਂਤ ਭਾਂਤ ਦੇ ਮੰਤ੍ਰਾਂ ਦਾ ਜਪ ਕਰਦੀ ਤੇ ਤਨ ਉਪਰ ਜੰਤਰ ਵਾਹੁੰਦੀ ਹੈ । ਇਸ ਕ੍ਰਿਯਾ ਦੀ ਬਦੌਲਤ ਕਾਲਿਕਾ ਸ਼ਕਤੀ ਪ੍ਰਗਟ ਹੁੰਦੀ ਤੇ ਉਸ ਨੂੰ ਨਿਰੰਕਾਰ ਰੂਪੀ ਪਤੀ ਦੇ ਮਿਲਣ ਦਾ ਵਰ ਦੇਂਦੀ ਹੈ । ਉਸ ਦੇ ਕਹਿਣ ਅਨੁਸਾਰ ਹੀ ਉਹ ਉਸੇ ਰਾਤ ਪਰਮੇਸ਼ਵਰ ਦਾ ਧਿਆਨ ਕਰਦੀ ਹੈ ਤੇ ਠੀਕ ਅੱਧੀ ਰਾਤ ਦੇ ਮਿਲਣ ਛਿਣ ਵਿਚ ਉਸ ਨੂੰ ਪਰਮੇਸ਼ਵਰ ਵਲੋਂ ਹੁੰਗਾਰਾ ਮਿਲਦਾ ਹੈ ਸਵਾਸ ਬੀਜ ਦੇ ਮਰਨ ਤੇ ਹੀ ਉਸ ਦੀ ਨਿਰੰਕਾਰ ਨੂੰ ਪਤੀ ਰੂਪ ਵਿਚ ਪਾਉਣ ਦੀ ਇਛਿਆ ਪੂਰੀ ਹੋਵੇਗੀ ।"

ਪ੍ਰਸ਼ਨ—"ਇਹ ਸਵਾਸ ਬੀਰਜ ਕੌਣ ਹੈ ?"

ਉੱਤਰ—"ਇਹ ਕਾਲ ਰੂਪ ਪ੍ਰਾਣ ਵਾਯੂ ਹੀ ਹੈ ਜੋ ਕਛ ਹੱਦ ਤਕ ਸੂਖਮ ਤਾਂ ਹੋ ਗਈ ਹੈ ਪਰ ਅਜੇ ਉਸ ਦੀ ਹੋਰ ਸ਼ੁੱਧੀ ਹੋਣ ਵਾਲੀ ਹੈ । ਜਦੋਂ ਪ੍ਰਾਣ ਏਨਾ ਸੂਖਮ ਤੇ ਸ਼ੁਧ ਹੋ ਜਾਏ ਕਿ ਆਪਣੇ ਆਪ ਲੰਮੇ ਸਮੇਂ ਦਾ ਕੁੰਭਕ ਬਣ ਜਾਏ ਤਾਂ ਉਸ ਦੇ ਫਲਸਰੂਪ ਸਮਾਧੀ ਦੀ ਅਵਸਥਾ ਆ ਜਾਂਦੀ ਹੈ । ਉਸ ਵੇਲੇ ਮਨ ਤੇ ਪ੍ਰਾਣ ਦੋਵੇਂ ਹੀ ਹਿਰਦੇ ਦੇ 'ਦਹਰ ਆਕਾਸ਼' ਵਿਚ ਵਿਸ਼ਰਾਮ ਦੀ ਅਵਸਥਾ ਵਿਚ ਆ ਜਾਂਦੇ ਨੇ । ਉਦੋਂ ਹੀ ਬਾਹਰੀ ਇੰਦਰੀਆਂ ਤੇ ਬਾਹਰੀ ਵਿਸ਼ਿਆਂ ਵਲੋਂ ਮਨ ਹਟਦਾ ਤੇ ਉਸ ਦੀ ਉਰਧ ਗਤੀ ਸ਼ੁਰੂ ਹੁੰਦੀ ਹੈ । ਇਹੋ ਅਵਸਥਾ ਹੀ ਚੌਥੀ ਤੁਰੀਯਾ ਅਵਸਥਾ ਹੁੰਦੀ ਹੈ । ਆਗਿਆ ਚੱਕਰ ਤਕ ਕਾਲ ਦੀਆਂ ਸਥੂਲ ਅਨੰਤ ਮਾਤ੍ਰਾ ਸਿਮਟ ਕੇ ਇਕ ਮਾਤ੍ਰਾ ਬਣ ਜਾਂਦੀਆਂ ਹਨ । ਉਸ ਤੋਂ ਉਪਰ ਫਿਰ ਕਾਲ ਦੀ ਉਹ ਇਕ ਮਾਤ੍ਰਾ ਵੀ ਟੁਟ ਕੇ ਅੱਧੀ ਮਾਤ੍ਰਾ ਬਣਦੀ ਤੇ ਫਿਰ ਅੱਧੀਓਂ ਅੱਧੀ, ਅਤੇ ਉਸ ਤੋਂ ਬਾਅਦ ਅੱਧੀ ਮਾਤ੍ਰਾ ਦੇ ਕ੍ਰਮ ਅਨੁਸਾਰ ਉਹ ਕਾਲ ਦੀਆਂ ਮਾਤ੍ਰਾ ਟੁੱਟਦੀਆਂ ਜਾਂਦੀਆਂ ਹਨ । ਅੰਤ ਉਨਮਨ ਅਵਸਥਾ ਆ ਜਾਂਦੀ ਹੈ । ਉਥੇ ਉਨਮਨਾ ਹੀ ਮਹਾਂਕਾਲ ਜਾਂ ਕਾਲੀ ਹੈ---ਜੋ ਕਾਲ ਦਾ ਗ੍ਰਾਸ ਕਰ ਲੈਂਦੀ ਹੈ । ਉਦੋਂ ਹੀ ਉਸ ਬਾਲਾ ਦਾ ਮਹਾਂਕਾਲ ਵਿਚ ਪੂਰਨ ਲੈਅ ਹੁੰਦਾ ਹੈ । ਉਥੋਂ ਅੱਗੇ ਫਿਰ ਮਹਾਂਕਾਲ ਹੀ ਬਾਕੀ ਰਹਿੰਦਾ ਹੈ । ਪਰਮਾਤਮਾ ਦੇ ਹੁਕਮ ਅਨੁਸਾਰ ਉਹ ਕੁੰਡਲਿਨੀ ਰੂਪੀ ਬਾਲਾ ਰਣ ਛੇਤਰ ਵਿਚ ਪਹੁੰਚ ਕੇ ਘੋਰ ਜੁੱਧ ਕਰਦੀ ਹੈ । ਉਹ ਜੁੱਧ ਅਸਲ ਵਿਚ ਮਨੁੱਖ ਚੀਆਂ ਚੰਗੀਆਂ ਮੰਦੀਆਂ---ਦੈਵੀ ਤੇ ਦਾਨਵੀ ਬਿਰਤੀਆਂ ਵਿਚਕਾਰ ਹੀ ਹੁੰਦਾ ਹੈ । ਇਨ੍ਹਾਂ ਬਿਰਤੀਆਂ ਤੇ ਸੰਕਲਪਾਂ-ਵਿਕਲਪਾਂ ਦੀ ਉਪਜ ਉਨ੍ਹਾਂ ਪੰਜਾਹ ਅੱਖਰਾਂ ਵਿਚੋਂ ਇਕ ਆਕਾਰ ਨੂੰ ਛਡ ਕੇ ਉਨੰਜਾ ਅੱਖਰਾਂ ਤੋਂ ਹੀ ਹੁੰਦੀ ਹੈ ਜਿਨ੍ਹਾਂ ਅੱਖਰਾਂ ਤੋਂ ਇਸ ਜਗਤ ਦੀ ਉਤਪਤੀ ਹੈ । ਇਨ੍ਹਾਂ ਅੱਖਰਾਂ ਵਿਚੋਂ ਅਨੇਕਾਂ ਤਰ੍ਹਾਂ ਦੀਆਂ ਰਿਸ਼ਮਾਂ ਦੇ ਰੂਪ ਵਿਚ ਇਹ ਬਿਰਤੀਆਂ ਜਨਮ ਲੈਂਦੀਆਂ ਰਹਿੰਦੀਆਂ ਨੇ । ਕੁੰਡਲਿਨੀ ਦੀ ਇਹ ਸੰਘਰਸ਼ ਯਾਤ੍ਰਾ ਪੰਜਾਹ ਅੱਖਰਾਂ ਤੋਂ ਬਣੇ ਛੇ ਚੱਕਰਾਂ ਨੂੰ ਤੋੜਣ, ਉਨ੍ਹਾਂ ਅੱਖਰਾਂ ਨੂੰ ਆਪਣੇ ਤਾਪ ਨਾਲ ਪੰਘਾਰ ਕੇ ਨਾਦ-ਬਿੰਦੂ ਵਿਚ ਬਦਲਣ ਤੇ ਮੂਧੇ ਪਏ ਕੰਵਲਾਂ ਨੂੰ ਸਿੱਧਿਆਂ ਕਰਕੇ ਖਿੜਾਉਣ ਦੀ ਯਾਤਰਾ ਹੈ । ਇਸ ਸਿਲਸਲੇ ਵਿਚ ਸੁਖਮਨਾ ਦੇ ਅੰਦਰ ਹੀ ਸਥਿਤ ਪੰਜ ਸਥੂਲ ਭੂਤਾਂ—ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਨੂੰ ਸ਼ੁਧ ਕਰਨਾ ਜ਼ਰੂਰੀ ਹੈ । ਇਨ੍ਹਾਂ ਪੰਜਾਂ ਭੂਤਾਂ ਦੀਆਂ ਤਨ ਮਾਤਰਾ ਜਾਂ ਸੂਖਮ ਗੁਣ—ਗੰਧ, ਰਸ, ਰੂਪ, ਸਪਰਸ਼ ਤੇ ਸ਼ਬਦ ਮਨੁਖ ਨੂੰ ਸਹਿਜੇ ਹੀ ਆਪਣੇ ਆਕਰਸ਼ਣ ਤੋਂ ਮੁਕਤ ਨਹੀਂ ਹੋਣ ਦੇਂਦੀਆਂ । ਏਸੇ ਤਰ੍ਹਾਂ ਬ੍ਰਹਮਾ, ਵਿਸ਼ਣੂ ਤੇ

ਮਹੇਸ਼ ਰੂਪੀ ਤਿੰਨ ਗੁਣ ਵੀ ਸੰਖਿਆਂ ਹੀ ਮਨੁਖ ਨੂੰ ਆਪਣੇ ਘੇਰੇ ਤੋਂ ਬਾਹਰ ਨਹੀਂ ਜਾਣ ਦੇਂਦੇ। ਪਰ ਜਦੋਂ ਮਨੁਖ ਆਪਣੇ ਜੋਤ ਸਰੂਪ ਬਾਰੇ ਸਜਗ ਹੋ ਜਾਂਦਾ ਤੇ ਪਰਮਾਤਮਾ ਨਾਲ ਇਕ ਰਸ ਹੋਣ ਦਾ ਅਣਥੱਕ ਜਤਨ ਕਰਦਾ ਹੈ ਤਾਂ ਇਹ ਬ੍ਰਹਮਾ ਵਿਸ਼ਣੂ ਮਹੇਸ਼ ਉਸ ਦੀ ਸਹਾਇਤਾ ਤੇ ਵੀ ਆ ਜਾਂਦੇ ਹਨ। ਛਿਆਂ ਚੱਕਰਾਂ ਵਿਚੋਂ ਪੰਜ ਸਥੂਲ ਭੂਤ ਚੱਕਰਾਂ ਤੋਂ ਇਲਾਵਾ ਛੇਵਾਂ ਚੱਕਰ ਮਨ ਜਾਂ ਚਿੱਤ ਦਾ ਹੈ। ਇਸ ਨੂੰ ਸ਼ੁਧ ਕਰਨਾ ਜਾਂ ਤੋੜਨਾ, ਸਭ ਤੋਂ ਕਠਿਨ ਕਾਰਜ ਹੈ—ਜਿਸ ਵਿਚ ਪਰਮਾਤਮਾ ਰੂਪੀ ਗੁਰੂ ਦੇ ਅਨੁਗ੍ਰਹਿ ਤੋਂ ਬਿਨਾਂ ਸਫਲਤਾ ਨਹੀਂ ਮਿਲਦੀ। ਕੁੰਡਲਿਨੀ ਰੂਪੀ ਉਹ ਬਾਲਾ ਘੋਰ ਸੰਘਰਸ਼ ਕਰਦੀ ਹੈ। ਪਰ ਇਕੱਲਿਆਂ ਉਸ ਨੂੰ ਸਫਲਤਾ ਨਹੀਂ ਮਿਲਦੀ। ਥੱਕ ਹੰਭ ਕੇ ਉਹ ਫਿਰ ਮਹਾਂਕਾਲ ਦਾ ਆਵਾਹਨ ਕਰਦੀ ਤੇ ਉਸ ਨੂੰ ਸਹਾਇਤਾ ਲਈ ਪੁਕਾਰਦੀ ਹੈ।

ਮਹਾਕਾਲ ਉਸ ਦੀ ਪੁਕਾਰ ਸੁਣ ਕੇ ਪ੍ਰਗਟ ਹੁੰਦੇ ਨੇ ਤੇ ਆਪ ਉਸ ਜੰਗ ਵਿਚ ਸ਼ਾਮਲ ਹੋ ਜਾਂਦੇ ਹਨ। ਸਭ ਦੇਵ-ਦੇਵੀਆਂ ਵੀ ਉਨ੍ਹਾਂ ਨਾਲ ਰਲਕੇ ਦਾਨਵੀ ਸ਼ਕਤੀਆਂ ਵਿਰੁਧ ਲੜਦੇ ਹਨ। ਮਹਾਕਾਲ ਦਾ ਪ੍ਰਗਟ ਹੋਣਾ ਹੀ ਉਸ ਬਾਲਾ ਲਈ ਪਰਮੇਸ਼ਵਰ ਰੂਪੀ ਪਤੀ ਦਾ ਪ੍ਰਾਪਤ ਹੋਣਾ ਹੈ। ਪਰਮੇਸ਼ਵਰ (ਮਹਾਂਕਾਲ) ਦੇ ਪ੍ਰਗਟ ਹੋ ਕੇ ਜੰਗ ਕਰਨ ਤੋ ਬਾਅਦ ਫਿਰ ਇਸ ਚਰਿਤ੍ਰ ਵਿਚ ਉਸ ਦਾ ਕਿਧਰੇ ਕੋਈ ਜ਼ਿਕਰ ਨਹੀਂ ਆਉਂਦਾ। ਕਾਲ ਰੂਪ ਵਿਚ ਉਸ ਬਾਲਾ ਦਾ ਮਹਾਂਕਾਲ ਵਿਚ ਲੈਅ ਹੋ ਜਾਂਦਾ ਹੈ। ਦਾਨਵ ਤੇ ਉਨ੍ਹਾਂ ਦੀਆਂ ਸ਼ਕਤੀਆਂ ਦਾ ਮਹਾਂਕਾਲ ਵਿਨਾਸ਼ ਕਰਦੇ ਨੇ, ਪਰ ਫਿਰ ਉਨਾਂ ਨੂੰ ਆਪਣੇ ਅੰਦਰੋਂ ਹੀ ਪ੍ਰਗਟ ਕਰ ਲੈਂਦੇ ਨੇ। ਉਹ ਕਈ ਵਾਰ ਸੋਚਦੇ ਨੇ ਕਿ ਇਹ ਜੰਗ ਖਤਮ ਕਰ ਦਿਆਂ, ਸਭ ਵਿਰੋਧੀ ਸ਼ਕਤੀਆਂ ਦਾ ਆਕਰਖਨ ਕਰ ਲਵਾਂ। ਪਰ ਫਿਰ ਆਪਣੇ ਸੁਤੰਤ੍ਰਯ ਆਪਣੇ ਕਰਤਾ-ਹਰਤਾ ਹੋਣ ਦੇ ਅਹਿਸਾਸ ਤੇ ਆਨੰਦ ਮਾਨਣ ਕਾਰਨ—ਉਨ੍ਹਾਂ ਦਾ ਹਰ ਲੀਲ੍ਹਾ ਕਰਨ ਨੂੰ ਜੀਅ ਕਰ ਆਉਂਦਾ ਹੈ। ਉਹ ਫਿਰ ਫਿਰ ਸਭ ਸ਼ਕਤੀਆਂ ਦਾ ਆਕਰਖਨ ਕਰਦੇ ਤੇ ਫਿਰ ਫਿਰ ਉਨ੍ਹਾਂ ਦਾ ਵਿਕਰਸ਼ਨ ਕਰਦੇ ਹੋਏ ਉਨ੍ਹਾਂ ਨਾਲ ਜੰਗ ਕਰਦੇ ਹਨ।

ਅੰਤ ਤੇ ਉਨ੍ਹਾਂ ਦੇ ਮਨ ਵਿਚ ਆਉਂਦਾ ਹੈ ਕਿ ਸੰਤ ਜਨਾਂ ਦਾ ਉੱਧਾਰ ਕੀਤਾ ਜਾਏ। ਉਸ ਸਮੇਂ ਦਾ ਵਰਨਣ ਸਤਿਗੁਰੂ ਜੀ ਇੰਜ ਕਰਦੇ ਹਨ—

"ਪੁਨਿ ਰਾਛਸ ਕਾ ਕਾਟਾ ਸੀਸਾ।
ਸ੍ਰੀ ਅਸਿ ਕੇਤ ਜਗਤ ਕੇ ਈਸਾ।
ਪੁਹਪਨ ਬ੍ਰਿਸਟਿ ਗਗਨ ਤੇ ਭਈ।
ਸਭਹਿਨ ਆਨਿ ਬਧਾਈ ਦਈ।
ਧੰਨਯ ਧੰਨਯ ਲੋਗਨ ਕੇ ਰਾਜਾ।
ਦੁਸਟਨ ਦਾਹ ਗ੍ਰੀਬ ਨਿਵਾਜਾ।
ਅਖਲ ਭਵਨ ਕੇ ਸਿਰਜਨ ਹਾਰੇ।
ਦਾਸ ਜਾਨਿ ਮੁਹਿ ਲੇਹੁ ਉਬਾਰੇ।..."

ਅਤੇ ਫਿਰ ਅੰਤ ਤੇ ਜਾ ਕੇ ਲਿਖਦੇ ਹਨ—

"ਖੜਗ ਕੇਤ ਮੈ ਸਰਨਿ ਤਿਹਾਰੀ।
ਆਪ ਹਾਥ ਦੈ ਲੇਹੁ ਉਬਾਰੀ।
ਸਰਬ ਠੌਰ ਮੋ ਹੋਹੁ ਸਹਾਈ।
ਦੁਸਟ ਦੋਖ ਤੇ ਲੇਹੁ ਬਚਾਈ।
**ਕ੍ਰਿਪਾ ਕਰੀ ਹਮ ਪਰ ਜਗ ਮਾਤਾ।**
ਗ੍ਰੰਥ ਕਰਾ ਪੂਰਨ ਸੁਭਰਾਤਾ।
ਕਿਲ ਬਿਖ ਸਗਲ ਦੇਹ ਕੋ ਹਰਤਾ।
ਦੁਸਟ ਦੋਖਿਯਨ ਕੋ ਛੈ ਕਰਤਾ।
ਸ੍ਰੀ ਅਸਿਧੁਜ ਜਬ ਭਏ ਦਇਆਲਾ।
ਪੂਰਨ ਕਰਾ ਗ੍ਰੰਥ ਤਤਕਾਲਾ।..."

ਇੰਜ ਇਹ ਚਾਰ ਸੌ ਪੰਜਵਾਂ ਚਰਿਤ੍ਰ ਸਤਿਗੁਰਾਂ ਨੇ (ਮਹਾ ਮੋਹ ਰੂਪੀ ਰਾਛਸ ਦਾ ਸਿਰ ਕੱਟ ਕੇ) ਜਿਸ ਮਹਾਂਕਾਲ ਦੀ ਉਸਤਤ ਵਿਚ ਸੰਪੂਰਨ ਕੀਤਾ ਤੇ ਉਨ੍ਹਾਂ ਦੀ ਕਿਰਪਾ ਅਤੇ ਸਹਾਇਤਾ ਦੀ ਯਾਚਨਾ ਕੀਤੀ ਹੈ—ਉਹ ਮਹਾਂਕਾਲ ਖੜਗ ਧੁਜ ਪਤੀ ਪਰਮੇਸ਼ਵਰ ਵੀ ਹੈ ਤੇ ਕਿਰਪਾ ਕਰਨ ਵਾਲੀ ਜਗ ਮਾਤਾ ਵੀ ਹੈ। ਇਹ ਮਹਾਂਕਾਲ ਦਾ ਸਾਮਰਸ ਰੂਪ ਹੈ—ਜੋ ਅਲਿੰਗ ਹੈ—ਅਦਵੈਯ ਹੈ। )—(

## ਪੰਜਾਬੀ ਕਹਾਣੀ ਦਾ ਗੌਰਵਮਈ ਹਸਤਾਖਰ

# ਵਰਿਆਮ ਸਿੰਘ ਸੰਧੂ

**—ਡਾ. ਕੀਰਤੀ ਕੇਸਰ**

ਪੰਜਾਬੀ ਕਹਾਣੀ ਦਾ ਗੌਰਵਸ਼ਾਲੀ ਹਸਤਾਖਰ ਵਰਿਆਮ ਸਿੰਘ ਸੰਧੂ ਆਪਣੇ ਆਪ ਵਿਚ ਇਕ ਕਥਾ ਹੈ, ਅਖਾਣ ਹੈ, ਮੁਹਾਵਰਾ ਹੈ ਕਿਉਂਕਿ ਉਹ ਕਿਸੇ ਵਿਚਾਰਧਾਰਾ ਤੋਂ ਨਹੀਂ ਜਨਮਿਆ, ਕਿਸੇ ਅੰਦੋਲਣ ਤੋਂ ਨਹੀਂ ਉਪਜਿਆ ਉਹਨੇ ਪ੍ਰਵਿਰਤੀਆਂ ਦੀ ਸਥਾਪਨਾ ਕੀਤੀ ਹੈ, ਪਿੰਡ ਦਾ ਜੀਵਨ ਉਸ ਦੀ ਵਿਚਾਰਧਾਰਾ ਹੈ। ਰਾਜਨੀਤੀ, ਅਰਥ ਵਿਵਸਥਾ, ਸਮਾਜਿਕ, ਸੰਸਕ੍ਰਿਤਿਕ ਅਤੇ ਇਤਿਹਾਸ ਦੇ ਕਈ ਹਾਦਸਿਆਂ ਨੂੰ ਸਹਿੰਦਾ ਹੋਇਆ ਪੰਜਾਬ ਦੇ ਮਧ ਵਰਗੀ ਕਿਸਾਨ ਦਾ ਜੀਵਨ ਉਸ ਦੀਆਂ ਕਹਾਣੀਆਂ ਦਾ ਵਿਸ਼ਾ ਵਸਤੂ ਬਣਦਾ ਹੈ।

ਵਰਿਆਮ ਸਿੰਘ ਸੰਧੂ ਉਹਨਾਂ ਕਥਾਕਾਰਾਂ ਦੀ ਪੰਗਤੀ ਵਿਚ ਆਉਂਦਾ ਹੈ ਜਿਨ੍ਹਾਂ ਨੂੰ ਆਪਣੀ ਕਹਾਣੀ ਕਲਾ ਦੇ ਲਈ ਪ੍ਰਤਿਸ਼ਠਾ ਦੀ ਉਡੀਕ ਨਹੀਂ ਕਰਨੀ ਪਈ ਕਿਉਂਕਿ ਉਸ ਦੇ ਥੋਹੜਾ ਲਿਖਿਆ ਪਰ ਸ੍ਰੇਸ਼ਠ ਲਿਖਿਆ। ਸ਼ਾਇਦ ਹੀ ਕੋਈ ਕਹਾਣੀ ਹੋਵੇਗੀ ਜੋ ਛਪਦਿਆਂ ਹੀ ਚਰਚਾ ਪਰੀਚਰਚਾ ਦਾ ਵਿਸ਼ਾ ਨਾ ਬਣੀ ਹੋਵੇ। ਐਸੀ ਸ੍ਰੇਸ਼ਟ ਕਹਾਣੀਆਂ ਦੇ ਚਾਰ ਸੰਗ੍ਰਹਿ ਵਰਿਆਮ ਸਿੰਘ ਸੰਧੂ ਨੇ ਭਾਰਤੀ ਸਾਹਿਤ ਨੂੰ ਦਿਤੇ ਹਨ—੧. ਲੋਹੇ ਦੇ ਹੱਥ ੨. ਅੰਗ ਸੰਗ . ਭੱਜੀਆਂ ਬਾਹੀਂ ੪. ਵਾਪਸੀ ਅਤੇ 'ਕਰਵਟ' ਕਹਾਣੀ ਸੰਗ੍ਰਹਿ ਦਾ ਸੰਪਾਦਨ ਵੀ ਕੀਤਾ। ਇਹਨਾਂ ਤੋਂ ਇਲਾਵਾ ਇਹਨਾਂ ਦੀ ਇਕ ਪੁਸਤਕ, "ਕੁਲਵੰਤ ਸਿੰਘ ਵਿਰਕ ਦਾ ਕਹਾਣੀ ਸੰਸਾਰ" ਆਲੋਚਨਾ ਦੀ ਵੀ ਪ੍ਰਕਾਸ਼ਤ ਹੋ ਚੁਕੀ ਹੈ। ਕਈ ਸਾਲਾਂ ਤੋਂ ਵਰਿਆਮ ਸਿੰਘ ਸੰਧੂ ਦੀ ਕਲਮ ਖਾਮੋਸ਼ ਸੀ ਕਿ ਪਿਛਲੇ ਵਰ੍ਹੇ "ਕੁਸ਼ਤੀ ਦਾ ਧਰੂ ਤਾਰਾ ਕਰਤਾਰ" ਪੁਸਤਕ ਪ੍ਰਕਾਸ਼ਤ ਹੋਈ ਅਤੇ ਅੰਤਰਰਾਸ਼ਟਰੀ ਕੁਸ਼ਤੀ ਸੰਗਠਨ ਨੇ ਇਹਨਾਂ ਨੂੰ ੫੧੦੦੦/-ਰੁਪਏ ਦਾ ਪੁਰਸਕਾਰ ਪ੍ਰਦਾਨ ਕੀਤਾ। ਪੰਜਾਬ ਸਾਹਿਤ ਅਕਾਦਮੀ ਦੇ ਪੁਰਸਕਾਰ ਦੇ ਇਲਾਵਾ ਇਹਨਾਂ ਨੂੰ ਦੂਸਰੇ ਕਈ ਪੁਰਸਕਾਰ ਮਿਲ ਚੁਕੇ ਹਨ। ਪ੍ਰਗਤੀਸ਼ੀਲ ਅਤੇ ਨਕਸਲਬਾੜੀ ਅੰਦੋਲਣ ਦੇ ਨਾਲ ਇਹਨਾਂ ਦਾ ਨਾਮ ਜੁੜਿਆ ਰਿਹਾ ਹੈ। ਵਰਿਆਮ ਸੰਧੂ ਦੀਆਂ ਕਹਾਣੀਆਂ ਦੀ ਆਪਣੀ ਕੁਝ ਵਿਸ਼ੇਸ਼ਤਾਈਆਂ ਹਨ ਜੋ ਇਹਨਾਂ ਨੂੰ ਹੋਰ ਕਹਾਣੀ ਲੇਖਕਾਂ ਵਿਚ ਆਪਣੀ ਵਸ਼ਿਸ਼ਟ ਪਹਿਚਾਣ ਦੇਂਦੀਆਂ ਹਨ। ਕਰਤਾਰ ਸਿੰਘ ਦੁੱਗਲ, ਕੁਲਵੰਤ ਸਿੰਘ ਵਿਰਕ, ਅਜੀਤ ਕੌਰ, ਜਿਹੇ ਮੋਢੀ ਦਿਗੱਜ ਕਹਾਣੀਕਾਰਾਂ ਨੇ ਸੈਕਸ ਨੂੰ ਆਪਣੀ ਲੇਖਣੀ ਦਾ ਕੇਂਦਰੀ ਵਿਸ਼ਾ ਬਣਾਇਆ ਅਤੇ ਪ੍ਰਸਿਧੀ ਪਾਈ ਬੇਸ਼ਕ ਪ੍ਰਸਿਧੀ ਪਾਉਣ ਜਾਂ ਪਾਪੂਲਰ ਹੋਣ ਦਾ ਇਕ ਇਕ ਸ਼ਾਰਟਕੱਟ ਰਸਤਾ ਹੈ। ਖੁਸ਼ਵੰਤ ਸਿੰਘ ਵੀ ਆਪਣੇ ਅਜਿਹੇ ਲਟਕਿਆਂ ਝਟਕਿਆਂ ਰਾਹੀਂ ਕਾਫੀ ਚਰਚਿਤ ਰਹੇ ਹਨ। ਪਰ ਹੈਰਾਨੀ ਹੈ ਕਿ ਵਰਿਆਮ ਦੀਆਂ ਕਹਾਣੀਆਂ ਵਿਚ ਉਹ ਏਨਾ ਘੱਟ ਹੈ ਜਾਂ ਬਿਲਕੁਲ ਹੀ ਗਾਇਬ ਹੈ ਪਰ ਕਥਾਕਾਰ ਸਥਾਪਿਤ ਵੀ ਹੈ ਅਤੇ ਲੋਕ ਪ੍ਰੀਅ ਵੀ। ਫੇਰ ਐਸਾ ਕੀ ਹੈ ਉਸ ਦੀਆਂ ਕਹਾਣੀਆਂ ਵਿਚ ! ਡਾ. ਅਤਰ ਸਿੰਘ ਨੇ ਕਿਹਾ "ਵਰਿਆਮ ਸੰਧੂ ਨੇ ਆਪਣੇ ਸਮੇਂ ਦੇ ਸੱਚ ਨੂੰ ਉਸਦੀ ਸਾਂਸਕ੍ਰਿਤਕ ਸਜਾਵਟ ਤੋਂ ਮੁਕਤ ਨੰਗੇ ਚਿੱਟੇ ਰੂਪ ਵਿਚ ਵੇਖਿਆ ਹੈ ਫੇਰ ਬਿਨਾਂ ਕਿਸੇ ਪ੍ਰਕਾਰ ਦੀ ਭਾਵੁਕਤਾ ਦੇ ਸੰਤੁਲਤ ਕਠੋਰਤਾ ਅਤੇ ਭਾਵੁਕ ਸੰਜਮ ਦੇ ਨਾਲ ਚਿਤ੍ਰਿਤ ਕੀਤਾ ਹੈ। ਵਰਿਆਮ ਸੰਧੂ ਨੂੰ ਪੜ੍ਹਣਾ ਆਪਣੇ ਵਜੂਦ ਦੇ ਅਰਥਾਂ ਨੂੰ ਤਲਾਸ਼ਨਾ ਹੈ" ਅਤੇ ਡਾ. ਜੁਗਿੰਦਰ ਸਿੰਘ ਰਾਹੀ ਨੇ ਲਿਖਿਆ "ਵਰਿਆਮ ਸੰਧੂ ਦੀਆਂ ਜ਼ਿਆਦਾਤਰ ਕਹਾਣੀਆਂ ਬੜੀ ਤੇਜ਼ੀ ਦੇ ਨਾਲ ਬੇਜ਼ਮੀਨ ਹੋ ਰਹੇ ਛੋਟੇ ਕਿਸਾਨ ਦੀ ਆਰਥਕ, ਸਮਾਜਕ, ਸਾਂਸਕ੍ਰਿਤਕ ਅਤੇ ਮਨੋਵਿਗਿਆਨਕ ਸਮਸਿਆਵਾਂ ਦੇ ਨਾਲ ਸਬੰਧਤ ਹਨ ਜਿਨ੍ਹਾਂ ਨੂੰ ਆਧੁਨਿਕ ਪੰਜਾਬ ਦੇ ਬਦਲਦੇ ਇਤਿਹਾਸਕ ਦ੍ਰਿਸ਼ ਦੇ ਨਾਲ ਚਿਤਰਿਆ ਗਿਆ ਹੈ। ਇਸ ਰੂਪ ਵਿਚ ਇਹਨਾਂ ਕਹਾਣੀਆਂ ਦੀ ਹੈਸੀਅਤ ਇਤਿਹਾਸਕ ਦਸਤਾਵੇਜ਼ ਜਿਹੀ ਹੈ।" ਡਾ. ਕੇਸਰ ਸਿੰਘ ਦਾ ਵਿਸ਼ਵਾਸ਼ ਹੈ "ਪੰਜਾਬ ਦੇ ਕਿਸਾਨ ਦੇ ਇਸ ਉਲਝਾਵਾਦੀ ਸੰਘਰਸ਼ ਰਾਹੀਂ ਜੋ ਇਤਿਹਾਸ ਰਚਿਆ ਜਾ ਰਿਹਾ ਹੈ ਅਤੇ ਜੋ ਰਚਿਆ ਜਾਣਾ ਹੈ। ਉਸ ਦੀ ਦਵੰਦਾਤਮਕ ਗਤਿ ਅਤੇ ਦਿਸ਼ਾ ਨੂੰ ਸੰਧੂ ਨੇ ਜਿਸ ਕਲਾਤਮਕ ਢੰਗ ਨਾਲ ਪਰਸਤੁਤ ਕੀਤਾ ਹੈ ਉਸ ਨਾਲ ਇਹ ਕਿਹਾ ਜਾ ਸਕਦਾ ਹੈ ਕਿ ਇਹ ਕਹਾਣੀਆਂ ਸਾਧਾਰਨ ਆਦਮੀਆਂ ਦੀ ਸਾਧਾਰਨਤਾ ਜਾਂ ਲਘੂ ਭਾਵਨਾਵਾਂ ਨੂੰ ਨਹੀਂ ਸਗੋਂ ਲੋਹੇ ਦੇ ਹੱਥਾਂ" ਵਾਲੇ ਮਹਾਂਮਾਨਵਾਂ ਦੀਆਂ, ਉਹਨਾਂ ਅਸਾਧਾਰਨ ਸਵੈਭਿਮਾਨ, ਸਬਰ, ਅਜ਼ਮਤ ਅਤੇ ਰੋਹ ਦੀਆਂ ਕਹਾਣੀਆਂ ਹਨ।" ਵਰਿਆਮ ਸੰਧੂ ਨੇ ਲੰਮੀਆਂ ਕਹਾਣੀਆਂ ਵਿਚ ਬਹੁਪਰਤੀ ਸਮਾਜਿਕ ਪਦਾਰਥ ਦੀ ਵੀ ਪਹਿਚਾਣ ਸਰਲ ਸਪਸ਼ਟ-ਸਹਿਜ ਢੰਗ ਨਾਲ ਕੀਤੀ ਹੈ।

(ਅਗਲੇ ਪੰਨਿਆਂ ਤੇ ਵਰਿਆਮ ਸੰਧੂ ਦੀ ਇਕ ਪ੍ਰਤੀਨਿਧ ਕਹਾਣੀ "ਪਰਛਾਵੇਂ" ਪ੍ਰਕਾਸ਼ਤ ਕਰ ਰਹੇ ਹਾਂ—ਸੰਪਾਦਕ)

# ਪਰਛਾਵੇਂ

—ਵਰਿਆਮ ਸਿੰਘ ਸੰਧੂ

ਮੇਰੀ ਬੱਚੀ ਨੇ ਦਾਦੀ ਮਾਂ ਨੂੰ ਕੇਡਾ ਬੱਚਿਆਂ ਵਾਲਾ ਸੁਆਲ ਕਰ ਦਿਤਾ ਸੀ। ਬੱਚਿਆਂ ਵਾਲਾ ਸੁਆਲ ਹੀ ਤਾਂ ਸੀ !

ਬੱਚੇ ਖਿੜ-ਖਿੜਾ ਕੇ ਹੱਸ ਪਏ । ਸਿਆਣੇ ਚੁੱਪ ਅਤੇ ਗੁੰਮ-ਸੁੰਮ ਹੋ ਗਏ ।...

...ਮੇਰੇ ਬਜ਼ੁਰਗ ਮਾਤਾ-ਪਿਤਾ, ਮੇਰੇ ਛੋਟੇ ਭਰਾ ਕੋਲ, ਬਾਹਰ ਖੇਤਾਂ ਵਿਚ ਬਹਿਕ ਉੱਤੇ ਰਹਿੰਦੇ ਸਨ । ਅਸੀਂ ਦੋਵੇਂ ਜੀਅ ਬੱਚਿਆਂ ਸਮੇਤ ਪਿੰਡ ਵਾਲੇ ਮਕਾਨ ਵਿਚ ਹੀ ਟਿਕੇ ਹੋਏ ਸਾਂ । ਕਦੇ-ਕਦਾਈਂ ਮੇਰੀ ਮਾਂ ਪਿੰਡ ਆ ਕੇ ਰਾਤ ਨੂੰ ਸਾਡੇ ਕੋਲ ਠਹਿਰਦੀ ਤਾਂ ਮੇਰੇ ਬੱਚੇ ਟੀ. ਵੀ. ਛੱਡ ਕੇ ਉਹਦੀ ਬੁੱਕਲ ਵਿਚ ਜਾ ਵੜਦੇ ਅਤੇ ਅਕਸਰ ਆਖਦੇ, "ਮਾਂ ਜੀ ! ਸਾਨੂੰ ਡੈਡੀ ਦੀਆਂ ਨਿੱਕੇ ਹੁੰਦਿਆਂ ਦੀਆਂ ਗੱਲਾਂ ਸੁਣਾਓ !"

ਮਾਂ ਦੇ ਮੂੰਹੋਂ ਮੇਰੇ ਬਚਪਨ ਦੀਆਂ ਗੱਲਾਂ ਸੁਣ ਕੇ ਉਹਨਾਂ ਨੂੰ ਡਾਢਾ ਸੁਆਦ ਆਉਂਦਾ ਅਤੇ ਉਹਨਾਂ ਨੂੰ ਇਹ ਜਾਣ ਕੇ ਬੜੀ ਖ਼ੁਸ਼ੀ ਹੁੰਦੀ ਕਿ ਉਹਨਾਂ ਦਾ ਪਿਉ, ਜੋ ਹੁਣ ਉਹਨਾਂ ਨੂੰ ਬੜੀਆਂ ਹਦਾਇਤਾਂ ਦਿੰਦਾ ਅਤੇ ਸਿਆਣਪਾਂ ਝਾੜ ਕੇ ਚੰਗਾ ਬੱਚਾ ਬਣਨ ਲਈ ਕਹਿੰਦਾ ਰਹਿੰਦਾ ਸੀ, ਆਪ ਵੀ ਕਦੀ ਬੱਚਾ ਹੁੰਦਾ ਸੀ, ਉਹਨਾਂ ਵਾਂਗ ਹੀ ਖੇਡਦਾ, ਹਾਣੀਆਂ ਨਾਲ ਲੜਦਾ, ਰੁਸਦਾ, ਮੰਨਦਾ ਅਤੇ ਨਿੱਕੀਆਂ ਮੋਟੀਆਂ ਸ਼ਰਾਰਤਾਂ ਕਰਦਾ ਕਦੀ-ਕਦੀ ਕੁੱਟ ਵੀ ਖਾ ਲੈਂਦਾ ਸੀ ਅਤੇ ਰੋ ਵੀ ਪੈਂਦਾ ਸੀ ।

ਬੱਚੇ ਸੁਣਦੇ ਰਹਿੰਦੇ ਅਤੇ ਖਚਰੀਆਂ ਅੱਖਾਂ ਨਾਲ ਮੇਰੇ ਵੱਲ ਵੇਖ ਕੇ ਮੁਸਕਰਾ ਪੈਂਦੇ । ਦਾਦੀ ਮਾਂ ਦੀਆਂ ਗੱਲਾਂ ਉਹਨਾਂ ਲਈ ਕਿਸੇ ਜਾਦੂਮਈ ਗੁਫ਼ਾ ਦਾ ਤਲਿਸਮੀ ਦਰਵਾਜ਼ਾ ਖੁਲ੍ਹਣ ਵਾਂਗ ਹੁੰਦੀਆਂ ।

"ਮਾਂ ਜੀ, ਡੈਡੀ ਦੀ ਅੱਡੀਆਂ ਘਸਾਉਣ ਵਾਲੀ ਗੱਲ ਸੁਣਾਓ ।"

ਮੇਰੀ ਮਾਂ ਮੇਰੇ ਬੱਚਿਆਂ ਨੂੰ ਸੁਣਾ ਰਹੀ ਹੁੰਦੀ ਤਾਂ ਮੈਨੂੰ ਲਗਦਾ ਜਿਵੇਂ ਮੇਰੀ ਆਪਣੀ ਦਾਦੀ ਮੈਨੂੰ ਆਪਣੀ ਬੁੱਕਲ ਵਿਚ ਲੈ ਕਹਿ ਰਹੀ ਹੋਵੇ, "ਪੁੱਤ ! ਆਹ ਖੱਬੇ ਹੱਥ ਜਿਹੜਾ ਘਰ ਆ ਨਾ, ਜਿੱਥੇ ਪਰਗਟ ਹੁਰੀਂ ਰਹਿੰਦੇ ਨੇ, ਹੁਸੈਨ ਬਖ਼ਸ਼ ਹੁਰਾਂ ਦਾ ਸੀ । ਪਰਲੀ ਸਾਰੀ ਗਲੀ ਹੀ ਉਹਨਾਂ ਦੀ ਬਰਾਦਰੀ ਦੀ ਸੀ । ਬੜੀ ਸਾਂਝ ਸੀ ਉਹਨਾਂ ਦੀ ਆਪਣੇ ਨਾਲ । ਹੁਸੈਨ ਬਖ਼ਸ਼ ਦੇ ਘਰੋਂ ਫ਼ਾਤਮਾ ਬੜੀ ਕਰਮਾਂ-ਵਾਲੀ ਜਨਾਨੀ ਸੀ... ਰੱਬ ਦਾ ਨਾਂ ਲੈਣ ਵਾਲੀ... ।"

ਦਾਦੀ ਚੁੱਪ ਕਰ ਜਾਂਦੀ ਅਤੇ ਅਤੀਤ ਵਿਚ ਗੁਆਚ ਜਾਂਦੀ ।

"ਮਾਂ ਹੋਰ ਗੱਲਾਂ ਸੁਣਾ", ਮੈਂ ਜ਼ਿੱਦ ਕਰਦਾ ।

ਦਾਦੀ ਲੰਮਾ ਹਉਕਾ ਭਰਦੀ, "...ਉਹਦੀਆਂ ਕੁੜੀਆਂ ਤੈਨੂੰ ਬੜਾ ਮੋਹ ਕਰਦੀਆਂ ਸਨ । ਵਾਰੀ-ਵਾਰੀ ਕੁੱਛੜ ਚੁਕੀ ਫਿਰਦੀਆਂ । ਕਈ ਵਾਰ ਤੈਨੂੰ ਚੁਕ ਕੇ ਖਿਡਾਉਣ ਤੋਂ ਆਪਸ ਵਿਚ ਲੜ ਪੈਂਦੀਆਂ । ਵੱਡੀ ਕੁੜੀ ਰੇਸ਼ਮਾ ਇਕ ਵੱਡੀ ਸਾਰੀ ਬਾਲਟੀ ਵਿਚ ਪਾਣੀ ਪਾ ਕੇ ਤੈਨੂੰ ਉਸ ਵਿਚ ਬਿਠਾ ਦੇਂਦੀ । ਤੂੰ ਪਾਣੀ ਵਿਚ ਹੱਥ ਮਾਰਦਾ, ਤਾੜੀਆਂ ਮਾਰਕੇ ਛਿੱਟੇ ਉਡਾਉਂਦਾ, ਹਸਦਾ ਤੇ ਕਿਲਕਾਰੀਆਂ ਮਾਰਦਾ । ਤੇ ਉਹ ਤੈਨੂੰ ਵੇਖ ਤਾੜੀਆਂ ਮਾਰੀ ਜਾਂਦੀ । ਹੱਸ-ਹੱਸ ਲੋਟ-ਪੋਟ ਹੋਈ ਜਾਂਦੀ, 'ਵੇਖ ਨੀ ਅੰਮਾ ।...ਵੇਖ ਨੀ ਭਾਬੋ ਧਪੀ ਵੱਲ... !' ਫਿਰ ਤੈਨੂੰ ਬਾਲਟੀ ਵਿਚੋਂ ਕੱਢ ਕੇ ਵਿਹੜੇ ਦੇ ਕੱਚੇ ਫ਼ਰਸ਼ 'ਤੇ ਬਿਠਾ ਦਿੰਦੀ । ਤੇਰੀ ਮਾਂ ਬਥੇਰਾ ਵਰਜਦੀ, 'ਨੀ ਮਿੱਦੋ ! ਮਿੱਟੀ ਨਾਲ ਲਿੱਬੜ ਜੂ !' ਪਰ ਉਹ ਤੈਨੂੰ ਜ਼ਮੀਨ 'ਤੇ ਬਿਠਾ ਕੇ ਤਾੜੀਆਂ ਮਾਰਦੀ ਤੇ ਉੱਚੀ-ਉੱਚੀ ਗਾਉਂਦੀ, ਅੱਡੀਆਂ ਘਸਾਵਾਂਗੇ...ਮੀਂਹ ਪਊ ਤਾਂ ਘਰ ਨੂੰ ਜਾਵਾਂਗੇ...' ਤੇ ਤੂੰ ਉਹਦੇ ਕਹਿਣ 'ਤੇ ਜ਼ਮੀਨ 'ਤੇ ਜ਼ੋਰ-ਜ਼ੋਰ ਦੀ ਅੱਡੀਆਂ ਰਗੜਨ ਲੱਗ ਪੈਂਦਾ । ਅੱਡੀਆਂ ਰਗੜੀ ਜਾਂਦਾ ਤੇ ਨਿੱਕੇ-ਨਿੱਕੇ ਹੱਥਾਂ ਦੀ ਤਾੜੀ ਮਾਰਨ ਦੀ ਕੋਸ਼ਿਸ਼ ਕਰਦਾ । ਖਿੜ-ਖਿੜ ਹੱਸੀ ਜਾਂਦਾ । ਇੰਜ ਹੀ ਤੈਨੂੰ ਲਿਬੜੇ ਨੂੰ ਚੁਕ ਕੇ ਆਪਣੇ ਘਰ ਲੈ ਜਾਂਦੀ । ਨੁਹਾ-ਧੁਆ ਕੇ, ਲਿਸ਼ਕਾ ਕੇ ਤੇਰੀਆਂ ਅੱਖਾਂ 'ਚ ਸੁਰਮਾ ਪਾ ਕੇ, ਮੱਥੇ 'ਤੇ ਕਾਲਾ ਟਿੱਕਾ ਲਾ ਕੇ ਲੈ ਆਉਂਦੀ .. ।"

ਜਦੋਂ ਵੀ ਕਦੀ ਮੈਨੂੰ ਦਾਦੀ ਦੀਆਂ ਇਹਨਾਂ ਗੱਲਾਂ ਦਾ ਚੇਤਾ ਆਉਂਦਾ, ਮੈਨੂੰ ਲਗਦਾ ਮੇਰੇ ਮੱਥੇ ਜਲੂਣ ਜਿਹੀ ਹੋ ਰਹੀ ਹੈ । ਮੈਂ ਮੱਥੇ ਉੱਤੇ ਹੱਥ ਫੇਰਦਾ । ਸ਼ਾਇਦ ਉਥੇ ਅਜੇ ਵੀ ਕਾਲਾ ਟਿੱਕਾ ਹੋਵੇ !

ਹੁਣ ਮੇਰੀ ਮਾਂ ਦੇ ਮੂੰਹੋਂ ਬੱਚੇ ਇਹ ਕਹਾਣੀ ਸੁਣਦੇ ਅਤੇ ਮੈਨੂੰ ਹਸਦੇ ਹੋਏ ਆਖਦੇ, "ਅੱਡੀਆਂ ਘਸਾਵਾਂਗੇ... ਮੀਂਹ ਪਊ ਤਾਂ ਘਰ ਨੂੰ ਜਾਵਾਂਗੇ..."

ਮਾਂ ਨੇ ਹਉਕਾ ਲਿਆ, "ਵਿਚਾਰੀ ਕਿਸੇ ਘਰ ਵੀ ਨਾ ਜਾ ਸਕੀ !"

"ਮਾਂ ਜੀ ! ਕਿਥੇ ਗਈ ਫਿਰ ਉਹ ?" ਛੋਟੀ ਬੱਚੀ ਨੇ ਪੁੱਛਿਆ ।

ਮਾਂ ਬੜੀ ਵਾਰ ਦੱਸ ਚੁਕੀ ਸੀ । ਬੱਚੇ ਬੜੀ ਵਾਰ ਸੁਣ ਚੁਕੇ ਸਨ । ਪਰ ਫਿਰ ਵੀ ਪਤਾ ਨਹੀਂ ਕਿਉਂ, ਉਹ ਬਾਰ ਬਾਰ ਸੁਣਨ ਲਈ ਉਤਾਵਲੇ ਰਹਿੰਦੇ ਸਨ ।

ਪਰ ਅੱਜ ਤਾਂ ਮਾਂ ਬਹੁਤ ਹੀ ਉਦਾਸ ਸੀ । ਮੈਂ ਅਤੇ ਮੇਰੀ ਪਤਨੀ ਬਹੁਤ ਦੁਖੀ ਸਾਂ । ਬੱਚੇ ਚੁਪ ਅਤੇ ਸਹਿਮੇ ਹੋਏ ਸਨ । ਕਸਬਾ-ਨੁਮਾ ਪਿੰਡ ਦੇ ਬਜ਼ਾਰ ਵਿਚ ਕਲ੍ਹ ਚੱਲੀ ਅੰਧਾ ਧੁੰਦ ਗੋਲੀ ਵਿਚ ਸਾਡੇ ਖੱਬੇ ਹੱਥ ਰਹਿੰਦਾ ਸਾਡਾ ਗੁਆਂਢੀ ਮਨੋਹਰ ਅਤੇ ਉਸ ਦਾ ਪਿਤਾ ਮਾਰੇ ਗਏ ਸਨ । ਹੋਰ ਕਈ ਜ਼ਖਮੀ ਹੋਏ ਸਨ । ਅੱਜ ਦੀ ਅਖ਼ਬਾਰ ਵਿਚ 'ਅੰਨ੍ਹੇਵਾਹ' ਹੋਈ ਫ਼ਾਇਰਿੰਗ ਦੀ ਖ਼ਬਰ ਮੋਟੀ ਸੁਰਖੀ ਵਿਚ ਸੀ । ਮਨੋਹਰ ਮੇਰਾ ਹੀ ਹਾਣੀ ਸੀ । ਛੋਟੇ ਹੁੰਦਿਆਂ ਉਹ, ਮੈਂ ਅਤੇ ਪਰਗਟ ਕਦੀ ਇਕ ਅਤੇ ਕਦੀ ਦੂਜੇ ਦੇ ਘਰ ਵੜੇ ਰਹਿੰਦੇ । ਸਾਰੀ ਸਾਰੀ ਦਿਹਾੜੀ ਖੇਡਦੇ ਰਹਿੰਦੇ । ਜਦੋਂ ਭੁਖ ਲਗਦੀ, ਜਿਹੜੇ ਘਰ ਹੁੰਦੇ, ਉਥੋਂ ਜੋ ਮਿਲਦਾ, ਖਾ ਲੈਂਦੇ ।

ਆਪਣੇ ਪੁੱਤਰਾਂ ਵਰਗੇ ਮਨੋਹਰ ਦੀ ਮੌਤ ਦੀ ਖਬਰ ਸੁਣ ਕੇ ਮੇਰੀ ਮਾਂ ਮੇਰੇ ਛੋਟੇ ਭਰਾ ਨਾਲ ਖੇਤਾਂ ਤੋਂ ਪਿੰਡ ਅਫ਼ਸੋਸ ਕਰਨ ਆਈ ਹੋਈ ਸੀ ਅਤੇ ਹੁਣ ਰਾਤ ਸਾਡੇ ਕੋਲ ਹੀ ਠਹਿਰ ਗਈ ਸੀ । ਉਹ ਸਵੇਰ ਦੀ, ਜੋ ਹੋਇਆ ਸੀ, ਸੁਣ ਸੁਣ ਕੇ, ਰੋ ਰੋ ਕੇ ਥੱਕ ਚੁਕੀ ਸੀ ।

ਬੱਚੇ ਉਸ ਦੀ ਮੰਜੀ ਉਤੇ ਉਸ ਦੇ ਆਸੇ-ਪਾਸੇ ਬੈਠੇ ਲਗਾਤਾਰ ਉਹਦੇ ਉਦਾਸ ਮੂੰਹ ਵੱਲ ਵੇਖੀ ਜਾ ਰਹੇ ਸਨ । ਬੱਚਿਆਂ ਵੱਲ ਵੇਖ ਕੇ ਮੈਨੂੰ ਲਗਾ, ਮੈਂ ਅਤੇ ਮਨੋਹਰ ਆਪਣੀ ਦਾਦੀ ਹਰਨਾਮ ਕੌਰ ਦੀ ਬੁੱਕਲ ਵਿਚ ਬੈਠੇ ਹੋਏ ਉਹਦੀਆਂ ਗੱਲਾਂ ਸੁਣ ਰਹੇ ਸਾਂ ।...

ਸਾਡੇ ਘਰ ਸੁਫੇ ਵਿਚ ਵੜਦਿਆਂ ਖੱਬੇ ਹੱਥ ਨੁੱਕਰ ਵਾਲੀ ਅਲਮਾਰੀ ਵਿਚ ਰੰਬੀਆਂ, ਆਰਾਂ, ਕਲਬੂਤ, ਖੁਰੀਆਂ ਅਤੇ ਬਹੁਤ ਸਾਰੇ ਕਿੱਲ-ਮੇਖਾਂ ਪਏ ਹੋਏ ਸਨ । ਉਸੇ ਨੁੱਕਰੇ ਭਾਂਡਿਆਂ ਦੀਆਂ ਦੋ ਬੋਰੀਆਂ ਭਰੀਆਂ ਪਈਆਂ ਸਨ । ਉਸ ਪਾਸੇ ਹੀ ਵੱਡੇ ਭਾਰੀ ਰੰਗੀਨ ਪਾਵਿਆਂ ਵਾਲਾ ਪਲੰਘ ਡੱਠਾ ਹੋਇਆ ਸੀ ।

ਮੈਂ, ਪਰਗਟ ਅਤੇ ਮਨੋਹਰ ਨਿੱਕੇ ਹੁੰਦਿਆਂ ਲੁਕਣ-ਮੀਚੀ ਖੇਡਦੇ ਜਦੋਂ ਉਹਨਾਂ ਭਾਂਡਿਆਂ ਦੀਆਂ ਬੋਰੀਆਂ ਪਿੱਛੇ ਲੁਕਣ ਲਗਦੇ ਤਾਂ ਮੇਰੀ ਦਾਦੀ ਆਖਦੀ, "ਵੇ ਨਾ ਪੁੱਤ ! ਇਹ ਵਿਚਾਰੇ ਹੁਸੈਨ ਬਖ਼ਸ਼ ਮੋਚੀ ਦਾ ਸਮਾਨ ਐ... ਪੁੱਤ, ਇਹਨੂੰ ਨਾ ਛੇੜੋ..."

ਤੇ ਦਾਦੀ ਮਾਂ ਇਹਨਾਂ ਭਾਂਡਿਆਂ ਪਿਛਲੀ ਕਹਾਣੀ ਸੁਣਾਉਣ ਲਗਦੀ—

...ਜਿਸ ਦਿਨ ਉਹਨਾਂ ਨੇ ਤਕਾਲਾਂ ਨੂੰ ਤੁਰਨਾ ਸੀ ਜਾਣ ਤੋਂ ਪਹਿਲਾਂ ਆਹ ਭਾਂਡੇ, ਸੰਦ-ਸੂਤ ਤੇ ਪਲੰਘ ਸਾਡੇ ਘਰ ਰੱਖ ਕੇ ਹੁਸੈਨ ਬਖ਼ਸ਼ ਨੇ ਘਰ ਦਾ ਤਾਲਾ ਤੇ ਚਾਬੀਆਂ ਅਤੇ ਦੁਕਾਨ ਦੀਆਂ ਚਾਬੀਆਂ ਤੁਹਾਡੇ ਬਾਪੂ ਨੂੰ ਫੜਾ ਦਿਤੀਆਂ :

"ਲੈ ਸਰਦਾਰ ਕਿਸ਼ਨ ਸਿਆਂ ! ਰਤਾ ਰੌਲਾ-ਗੌਲਾ ਮੱਠਾ ਹੋਇਆ ਤਾਂ ਮੁੜ ਆਵਾਂਗੇ । ਤੂੰ ਚਾਬੀਆਂ ਸਾਂਭ ਰੱਖੀਂ ।" ਤੇ ਫਿਰ ਉਹਨੇ ਡੂੰਘਾ ਠੰਢਾ ਸਾਹ ਭਰ ਕੇ ਆਖਿਆ, "ਜੇ ਮੁੜ ਆਏ ਤਾਂ ਵਾਹ ਭਲੀ... ਨਹੀਂ ਤਾਂ ਅੱਲਾ ਬੇਲੀ । ਹੱਛਾ ! ਅੱਲਾ-ਅੱਲਾ ਤੇ ਖੈਰ-ਸੱਲਾ..."

"ਹੁਸੈਨ ਬਖ਼ਸ਼ਾ, ਦਿਲ ਛੋਟਾ ਨਾ ਕਰ । ਕਮਲਿਆ ! ਇਹ ਤਾਂ ਚਾਰ ਕੁ ਦਿਨਾਂ ਦੀ ਖੱਪ ਐ । ਕਦੀ ਕਿਸੇ ਨੇ ਆਪਣੇ ਘਰ-ਘਾਟ ਵੀ ਛੱਡੇ ਨੇ ਭਲਿਆ ਲੋਕਾ ! ਤੁਸੀਂ ਏਥੇ ਈ ਆਉਣੈਂ...ਏਥੇ ਈ ਵੱਸਣੈ..."

ਜਿਉਂ ਹੀ ਜੱਫੀ ਪਾ ਕੇ ਵਿਦਾ ਹੋਕੇ ਘਰ ਨੂੰ ਤੁਰਿਆ, ਤੇਰੇ ਬਾਪੂ ਦੇ ਮਨ ਵਿਚ ਹੋਲ ਜਿਹਾ ਉਠਿਆ ਅਤੇ ਉਹ ਘੋੜੀ ਖੋਲ੍ਹ ਕੇ ਪੈਲੀਆਂ ਨੂੰ ਫੇਰਾ ਮਾਰਨ ਤੁਰ ਗਿਆ...

ਦਾਦੀ ਬੋਲਦੀ-ਬੋਲਦੀ ਚੁੱਪ ਕਰ ਜਾਂਦੀ ।

...ਤੇ ਇਸ ਤੋਂ ਅਗਲੀ ਕਹਾਣੀ ਤਾਂ ਫਿਲਮ ਦੇ ਰੁਕੇ ਹੋਏ ਦ੍ਰਿਸ਼ ਵਾਂਗ ਸਾਡੀਆਂ ਅੱਖਾਂ ਸਾਹਵੇਂ ਜੰਮ ਕੇ ਰਹਿ ਗਈ ਸੀ ।

ਅਜੇ ਹੁਸੈਨ ਬਖ਼ਸ਼ ਨੂੰ ਗਿਆਂ ਕੁਝ ਪਲ ਹੀ ਬੀਤੇ ਸਨ ਕਿ ਬਲਬੀਰ ਸਿੰਘ ਅਟਾਰੀ ਵਾਲਾ ਅਤੇ ਬਚਨਾ ਪੈਂਚ ਆਪਣੇ ਟੋਲੇ ਸਮੇਤ ਆ ਧਮਕੇ ਸਨ । "ਨਿੱਕਲ ਓਏ ਬਾਹਰ ਹੁਸੈਨਿਆ...ਕੁੱਤਿਆ...ਸੂਰ-ਖਾਣਿਆਂ ।"

ਹੁਸੈਨ ਬਖ਼ਸ਼ ਨੇ ਦਰਵਾਜ਼ੇ ਦੀ ਝੀਤ ਵਿਚੋਂ ਵੇਖਿਆ ਨੰਗੀਆਂ ਕਿਰਪਾਨਾਂ ਅਤੇ ਲਿਸ਼ਕਦੇ ਤਿੱਖੇ ਬਰਛਿਆਂ ਵਾਲੀ ਭੀੜ ਸੀ । ਲੋਕ ਕੋਠਿਆਂ ਉਤੇ ਖੜ੍ਹੇ ਸਨ, ਪਰ ਕਿਸੇ ਦੀ ਹਿੰਮਤ ਨੀਂ ਸੀ ਪੈ ਰਹੀ ਕਿ ਭੀੜ ਨੂੰ ਰੋਕੇ...ਭੂਤਰੀ ਹੋਈ ਮੁੰਡੀਰ ।

"ਤੈਨੂੰ ਸੁਣਿਆ ਨਹੀਂ ਓਏ ? ਅੱਗੇ ਈ ਦੂਜੇ ਪਿਛਲੀ

ਰਾਤ ਬਚ ਕੇ ਨਿਕਲ ਗਏ। ਤੂੰ ਅਜੇ ਵੀ ਏਥੇ...ਰਤਾ ਬਾਹਰ ਤਾਂ ਨਿਕਲ..." ਬਲਬੀਰ ਸਿੰਘ ਨੇ ਲਲਕਾਰਿਆ।

ਹੁਸੈਨ ਬਖ਼ਸ਼ ਪਿਛਲੀ ਕੰਧ ਟੱਪ ਕੇ ਸਾਡੇ ਘਰ ਆ ਵੜਿਆ। ਮੇਰੀ ਦਾਦੀ ਅਤੇ ਮਾਂ ਨੇ ਉਹਨੂੰ ਰਜਾਈਆਂ ਹੇਠਾਂ ਲੁਕਾ ਲਿਆ। ਪਰ ਉਸ ਦੇ ਪਿਤਾ ਬੁਢੇ ਫ਼ਜ਼ਲ ਹੱਕ ਨੇ ਬਲਬੀਰ ਸਿੰਘ ਦੀ ਆਵਾਜ਼ ਪਛਾਣੀ ਤਾਂ ਪਤਾ ਨਹੀਂ ਉਸਨੂੰ ਕੀ ਹੋ ਗਿਆ! ਉਹਨੇ ਘਰਦਿਆਂ ਦੇ ਰੋਕਦਿਆਂ-ਰੋਕਦਿਆਂ ਆਪਣੇ ਕੰਬਦੇ ਬੁੱਢੇ ਹੱਥਾਂ ਨਾਲ ਦਰਵਾਜ਼ਾ ਖੋਲ੍ਹਿਆ ਅਤੇ ਉੱਚੀ ਭਬਕ ਕੇ ਬੋਲਿਆ, "ਲੈ ਮਾਰ ਓਏ ਬਲਬੀਰ ਮੇਰੇ! ...ਜੇ ਤੂੰ ਈ ਪੁੱਤਰਾ ਮੈਨੂੰ ਮਾਰਨ ਆ ਗਿਐਂ, ਤਾਂ ਮਾਰ!... ਓ ਤੂੰ ਨਹੀਂ ਮੈਨੂੰ ਮਾਰ ਸਕਦਾ...ਕਮਲਿਆ। ਤੇਰਾ ਹੱਥ ਮੇਰੇ 'ਤੇ ਉਠ ਈ ਨਹੀਂ ਸਕਦਾ...", ਉਹ ਪਤਾ ਨਹੀਂ ਕਿਹੜੇ ਵਿਸ਼ਵਾਸ ਨਾਲ ਬੋਲੀ ਜਾ ਰਿਹਾ ਸੀ।

"ਕਿਉਂ, ਮੈਂ ਕਿਉਂ ਨਹੀਂ ਮਾਰ ਸਕਦਾ...", ਬਲਬੀਰ ਸਿੰਘ ਇਕ ਦਮ ਹੈਰਾਨ ਹੋ ਗਿਆ। ਉਹ ਆਪਣੀ ਮਰਦਾਨਗੀ ਨੂੰ ਵੰਗਾਰਦੇ ਸੁਆਲ ਦਾ ਜਵਾਬ ਉਡੀਕਣ ਲਈ ਰੁਕ ਗਿਆ ਅਤੇ ਉਹਨੇ ਇਸ਼ਾਰੇ ਨਾਲ ਭੀੜ ਨੂੰ ਵੀ ਰੋਕ ਲਿਆ।

"ਤੂੰ?...ਤੂੰ ਨਹੀਂ ਮੈਨੂੰ ਮਾਰ ਸਕਦਾ...ਤੂੰ ਪੁੱਛ ਕਿਉਂ? ਪਰ ਆਪਣੇ ਮਨ ਨੂੰ ਈ ਪੁੱਛ, ਪੁੱਤਰਾ!" ਕਿਹੜਾ ਨੀਂ ਪਤਾ। ਤੇਰਾ ਪਿਉ ਤੇ ਮੈਂ ਲੰਗੋਟੀਏ ਯਾਰ ਸਾਂ। ਮੈਂ ਤੈਨੂੰ ਨਿੱਕੇ ਜਿਹੇ ਨੂੰ ਔਹਨਾਂ ਹੱਥਾਂ ਨਾਲ ਕੁੱਛੜ ਚੁੱਕ ਕੇ ਖਿਡਾਉਂਦਾ ਰਿਹਾਂ...", ਉਹਨੇ ਆਪਣੇ ਗਲ ਵਿਚ ਪਏ ਪਰਨੇ ਨੂੰ ਪਾਏ ਦੋਹਾਂ ਹੱਥਾਂ ਨੂੰ ਛੱਡ ਕੇ ਅੱਗੇ ਨੂੰ ਹੱਥ ਪਸਾਰ ਕੇ ਵਿਖਾਉਂਦਿਆਂ ਕਿਹਾ, ਔਹਨਾਂ ਹੱਥਾਂ ਨਾਲ...ਕੰਧਾੜੇ ਬਿਠਾ ਕੇ ਤੈਨੂੰ ਹੂਟੇ ਦਿੰਦਾ ਰਿਹਾ। ਤੂੰ ਮੇਰੇ ਮੋਢਿਆਂ 'ਤੇ ਪਿਸ਼ਾਬ ਕਰਦਾ ਸੈਂ ਤਾਂ ਗਲ ਤੋਂ ਲੈ ਕੇ ਤੇੜ ਤੱਕ ਮੇਰੇ ਲੀੜੇ ਭਿੱਜ ਜਾਂਦੇ ਸਨ...ਓਏ! ਤੂੰ ਮੈਨੂੰ ਮਾਰੇਂਗਾ?... ਕਦੇਂਤ ਨਹੀਂ...ਤੂੰ ਮੈਨੂੰ ਮਾਰ ਈ ਨਹੀਂ ਸਕਦਾ। ਤੇ ਜੇ ਮਾਰ ਸਕਦਾ ਏਂ, ਤਾਂ ਆਹ ਲੈ, ਮੇਰੀ ਧੌਣ ਤੇਰੇ ਸਾਹਮਣੇ ਈ...", ਤੇ ਉਸ ਨੇ ਝੁਕੇ ਹੋਏ ਲੱਕ ਨੂੰ ਹੋਰ ਨਿਵਾ ਕੇ ਧੌਣ ਨੀਵੀਂ ਕਰ ਦਿੱਤੀ।

ਉਹਦੇ ਗਲ ਵਿਚ ਲਮਕਦਾ ਪਰਨਾ ਧਰਤੀ ਨੂੰ ਛੂਹ ਰਿਹਾ ਸੀ। ਗਲ ਵਿਚ ਪਰਨਾ ਲਮਕਦਾ, ਨੀਵੀਂ ਧੌਣ ਹੋਇਆਂ ਉਸ ਬਜ਼ੁਰਗ ਦਾ ਬਿੰਬ ਸਦਾ ਲਈ ਮੇਰੇ ਜ਼ਿਹਨ ਵਿਚ ਸਥਿਰ ਹੋ ਕੇ ਰਹਿ ਗਿਆ ਸੀ। ਅਨੰਦਪੁਰ ਵਿਚ, ਗਲ ਵਿਚ ਪੱਲਾ ਪਾਈ ਖੜੋਤੇ ਕਸ਼ਮੀਰ ਦੇ ਪੰਡਤਾਂ ਨਾਲ ਫ਼ਜ਼ਲ ਹੱਕ ਦਾ ਚਿਹਰਾ ਸਦਾ ਮੇਰੀ ਸੋਚ ਵਿਚ ਗੱਡ-ਮੱਡ ਹੋ ਜਾਂਦਾ ਰਿਹਾ ਸੀ।

ਉਸ ਨੇ ਏਨੇ ਹੰਮੇ ਅਤੇ ਮਾਣ ਵਿਚ ਭਰਕੇ ਇਹ ਸ਼ਬਦ ਕਹੇ ਸਨ ਕਿ ਸਭ ਪਾਸੇ ਖਾਮੋਸ਼ੀ ਵਰਤ ਗਈ। ਕੋਠਿਆਂ ਉਤੇ ਔਰਤਾਂ ਅਤੇ ਬੱਚੇ ਖੜੋਤੇ ਵਹਿਸ਼ਤ ਦਾ ਨਾਚ ਵੇਖ ਰਹੇ ਸਨ। ਨੰਗੇ ਤੇਜ਼ ਹਥਿਆਰਾਂ ਵਾਲੀ ਭੀੜ ਆਪਣੇ ਲੀਡਰ ਵੱਲ ਅਤੇ ਫ਼ਜ਼ਲ ਹੱਕ ਦੀ ਝੁਕੀ ਹੋਈ ਧੌਣ ਵਲ ਵੇਖ ਰਹੀ ਸੀ।

ਕਿਸੇ ਨੇ ਉਹਦੇ ਗਲ ਵਿਚ ਲਮਕਦਾ ਪਰਨਾ ਖਿੱਚ ਕੇ ਦੂਰ ਵਗਾਹ ਮਾਰਿਆ। ਤੇ ਫਿਰ ਲੋਕਾਂ ਨੇ ਬਲਬੀਰ ਸਿੰਘ ਦੀ ਉਠਦੀ ਹੋਈ ਤਲਵਾਰ ਵੇਖੀ। ਬਲਬੀਰ ਸਿੰਘ ਨੇ ਫ਼ਜ਼ਲ ਹੱਕ ਵਲੋਂ ਉਸ ਨੂੰ ਬਚਪਨ ਵਿਚ ਖਿਡਾਏ ਜਾਣ ਦਾ 'ਮਾਣ' ਰਖ ਲਿਆ ਸੀ।

ਇਸ ਚੀਕ-ਚਿਹਾੜੇ ਵਿਚ ਲਹੂ ਦਾ ਮੀਂਹ ਪੈ ਰਿਹਾ ਸੀ। ਕੋਈ ਜਣਾ ਰੇਸ਼ਮਾ ਨੂੰ ਬਾਹੋਂ ਫੜ ਕੇ ਧੂਣ ਲੱਗਾ ਤਾਂ ਉਸਨੇ ਉਹਦੇ ਹੱਥਾਂ ਉਤੇ ਦੰਦੀ ਵੱਢ ਕੇ, ਬਾਹਾਂ ਛੁਡਾ ਕੇ ਨਹੁੰਦਰਾਂ ਉਹਦੇ ਗਲ ਵਿਚ ਖੁਭੋ ਦਿਤੀਆਂ। ਤੇ ਫਿਰ ਦੂਜੇ ਪਲ ਉਹ ਵੀ ਲਹੂ ਦੇ ਮੀਂਹ ਵਿਚ ਅੱਡੀਆਂ ਘਸਾਉਂਦੀ ਦਮ ਤੋੜ ਗਈ।

ਜਦ ਹੁਸੈਨ ਬਖ਼ਸ਼ ਦੇ ਅੱਠ-ਨੌਂ ਸਾਲ ਦੇ ਮੁੰਡੇ ਨੂੰ ਮੰਜੇ ਹੇਠੋਂ ਧੂਹ ਕੇ ਬਾਹਰ ਕੱਢਿਆ ਤਾਂ ਉਹ ਹੱਥ ਜੋੜੀ ਡਡਿਆ ਪਿਆ, "ਓ ਸਰਦਾਰ, ਮੈਨੂੰ ਨਾ ਮਾਰੋ! ਮੈਂ ਤੁਹਾਡੇ ਡੰਗਰ ਚਾਰਿਆ ਕਰੂੰ...ਮੈਨੂੰ ਜਾਨੋਂ ਰੱਖ ਲੋ..."

ਮੁੰਡਾ ਹੱਥ ਜੋੜੀ ਲਿਲਕੜੀਆਂ ਲੈ ਰਿਹਾ ਸੀ।

"ਓਏ! ਰੱਬ ਤਰਸੀ ਕਰੋ ਓਏ, ਇਹਨੂੰ ਮਸੂਮ ਨੂੰ ਤਾਂ ਬਖਸ਼ ਦਿਓ..." ਭੀੜ ਨੂੰ ਚੀਰਦਾ ਹੋਇਆ ਬਾਬਾ ਸੋਹਣ ਸਿੰਘ ਅੱਗੇ ਵਧਿਆ।

"ਸਾਡੇ ਸਾਹਿਬਜ਼ਾਦੇ ਏਡੇ-ਏਡੇ ਈ ਸਨ, ਜਦੋਂ ਇਹਨਾਂ...", ਤੇ ਉਹਨਾਂ ਨੇ ਮੁੰਡੇ ਕੋਲੋਂ ਸਾਹਿਬਜ਼ਾਦਿਆਂ ਦਾ ਬਦਲਾ ਲੈ ਲਿਆ ਸੀ।

ਦਾਦੀ ਆਖਦੀ ਹੁੰਦੀ ਸੀ, ਜਦੋਂ ਸਾਰਾ ਪਿੰਡ ਉਹਨਾਂ ਬੇਦੋਸ਼ਿਆਂ ਦੀਆਂ ਲਾਸ਼ਾਂ ਵੇਖਣ ਉੱਲਰ ਆਇਆ ਸੀ ਤਾਂ ਛੋਟੇ ਮੁੰਡੇ ਦੇ ਹੱਥ ਅਜੇ ਵੀ ਜੁੜੇ ਹੋਏ ਸਨ, ਜੋ ਕਹਿ ਰਹੇ ਸਨ, "ਮੈਨੂੰ ਜਾਨੋਂ ਰੱਖ ਲੋ, ਮੈਂ ਤੁਹਾਡੇ ਡੰਗਰ ਚਾਰਿਆ ਕਰੂੰ..."

# ਸਮਾਚਾਰ ਦਰਸ਼ਨ - ਹੋਲਾ ਮਹੱਲਾ ਸ੍ਰੀ ਜੀਵਨ ਨਗਰ



ਪੰਡਿਤ ਗੋਪਾਲ ਸਿੰਘ ਜੀ ਵਿਦਿਅਕ ਜਥੇ ਦੀ ਕੈਸਟ ਰੀਲੀਜ਼ ਕਰਦੇ ਹੋਏ



ਪ੍ਰਸਿੱਧ ਪੰਜਾਬੀ ਕਵੀ ਸੁਰਜੀਤ ਪਾਤਰ ਕਵੀ ਦਰਬਾਰ ਵਿਚ ਅਪਨੀ ਰਚਨਾ ਸੁਣਾਉਂਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਚਨ ਕਰਦੇ ਹੋਏ



ਨੌਜਵਾਨ ਸਿੰਘਾਂ ਦੁਆਰਾ ਕੀਤੇ ਅਨੇਕਾਂ ਹਵਨਾਂ ਚੋਂ ਇਕ



ਸਾਧ ਸੰਗਤ ਦਾ ਅਪਾਰ ਸਮੂਹ

ਰਾਤ ਬਚ ਕੇ ਨਿਕਲ ਗਏ। ਤੂੰ ਅਜੇ ਵੀ ਏਥੇ...ਰਤਾ ਬਾਹਰ ਤਾਂ ਨਿਕਲ...'' ਬਲਬੀਰ ਸਿੰਘ ਨੇ ਲਲਕਾਰਿਆ।

ਹੁਸੈਨ ਬਖ਼ਸ਼ ਪਿਛਲੀ ਕੰਧ ਟੱਪ ਕੇ ਸਾਡੇ ਘਰ ਆ ਵੜਿਆ। ਮੇਰੀ ਦਾਦੀ ਅਤੇ ਮਾਂ ਨੇ ਉਹਨੂੰ ਰਜਾਈਆਂ ਹੇਠਾਂ ਲੁਕਾ ਲਿਆ। ਪਰ ਉਸ ਦੇ ਪਿਤਾ ਬੁਢੇ ਫ਼ਜ਼ਲ ਹੱਕ ਨੇ ਬਲਬੀਰ ਸਿੰਘ ਦੀ ਆਵਾਜ਼ ਪਛਾਣੀ ਤਾਂ ਪਤਾ ਨਹੀਂ ਉਸਨੂੰ ਕੀ ਹੋ ਗਿਆ! ਉਹਨੇ ਘਰਦਿਆਂ ਦੇ ਰੋਕਦਿਆਂ-ਰੋਕਦਿਆਂ ਆਪਣੇ ਕੰਬਦੇ ਬੁੱਢੇ ਹੱਥਾਂ ਨਾਲ ਦਰਵਾਜ਼ਾ ਖੋਲ੍ਹਿਆ ਅਤੇ ਉੱਚੀ ਭਬਕ ਕੇ ਬੋਲਿਆ, ''ਲੈ ਮਾਰ ਓਏ ਬਲਬੀਰ ਮੇਰੇ! ...ਜੇ ਤੂੰ ਈ ਪੁੱਤਰਾ ਮੈਨੂੰ ਮਾਰਨ ਆ ਗਿਐਂ, ਤਾਂ ਮਾਰ!... ਓ ਤੂੰ ਨਹੀਂ ਮੈਨੂੰ ਮਾਰ ਸਕਦਾ...ਕਮਲਿਆ। ਤੇਰਾ ਹੱਥ ਮੇਰੇ 'ਤੇ ਉਠ ਈ ਨਹੀਂ ਸਕਦਾ...'', ਉਹ ਪਤਾ ਨਹੀਂ ਕਿਹੜੇ ਵਿਸ਼ਵਾਸ ਨਾਲ ਬੋਲੀ ਜਾ ਰਿਹਾ ਸੀ।

''ਕਿਉਂ, ਮੈਂ ਕਿਉਂ ਨਹੀਂ ਮਾਰ ਸਕਦਾ...'', ਬਲਬੀਰ ਸਿੰਘ ਇਕ ਦਮ ਹੈਰਾਨ ਹੋ ਗਿਆ। ਉਹ ਆਪਣੀ ਮਰਦਾਨਗੀ ਨੂੰ ਵੰਗਾਰਦੇ ਸੁਆਲ ਦਾ ਜਵਾਬ ਉਡੀਕਣ ਲਈ ਰੁਕ ਗਿਆ ਅਤੇ ਉਹਨੇ ਇਸ਼ਾਰੇ ਨਾਲ ਭੀੜ ਨੂੰ ਵੀ ਰੋਕ ਲਿਆ।

''ਤੂੰ?...ਤੂੰ ਨਹੀਂ ਮੈਨੂੰ ਮਾਰ ਸਕਦਾ...ਤੂੰ ਪੁੱਛ ਕਿਉਂ? ਪਰ ਆਪਣੇ ਮਨ ਨੂੰ ਈ ਪੁੱਛ, ਪੁੱਤਰਾ!'' ਕਿਹੜਾ ਨੀਂ ਪਤਾ। ਤੇਰਾ ਪਿਉ ਤੇ ਮੈਂ ਲੰਗੋਟੀਏ ਯਾਰ ਸਾਂ। ਮੈਂ ਤੈਨੂੰ ਨਿੱਕੇ ਜਿਹੇ ਨੂੰ ਐਹਨਾਂ ਹੱਥਾਂ ਨਾਲ ਕੁੱਛੜ ਚੁੱਕ ਕੇ ਖਿਡਾਉਂਦਾ ਰਿਹਾਂ..'', ਉਹਨੇ ਆਪਣੇ ਗਲ ਵਿਚ ਪਏ ਪਰਨੇ ਨੂੰ ਪਾਏ ਦੋਹਾਂ ਹੱਥਾਂ ਨੂੰ ਛੱਡ ਕੇ ਅੱਗੇ ਨੂੰ ਹੱਥ ਪਸਾਰ ਕੇ ਵਿਖਾਉਂਦਿਆਂ ਕਿਹਾ, ਐਹਨਾਂ ਹੱਥਾਂ ਨਾਲ...ਕੰਧਾੜੇ ਬਿਠਾ ਕੇ ਤੈਨੂੰ ਹੂਟੇ ਦਿੰਦਾ ਰਿਹਾ। ਤੂੰ ਮੇਰੇ ਮੋਢਿਆਂ 'ਤੇ ਪਿਸ਼ਾਬ ਕਰਦਾ ਸੈਂ ਤਾਂ ਗਲ ਤੋਂ ਲੈ ਕੇ ਤੇੜ ਤੱਕ ਮੇਰੇ ਲੀੜੇ ਭਿੱਜ ਜਾਂਦੇ ਸਨ...ਓਏ! ਤੂੰ ਮੈਨੂੰ ਮਾਰੇਂਗਾ?... ਕਦੇਂਤ ਨਹੀਂ...ਤੂੰ ਮੈਨੂੰ ਮਾਰ ਈ ਨਹੀਂ ਸਕਦਾ। ਤੇ ਜੇ ਮਾਰ ਸਕਦਾ ਏਂ, ਤਾਂ ਆਹ ਲੈ, ਮੇਰੀ ਧੌਣ ਤੇਰੇ ਸਾਹਮਣੇ ਈ...'', ਤੇ ਉਸ ਨੇ ਝੁਕੇ ਹੋਏ ਲੱਕ ਨੂੰ ਹੋਰ ਨਿਵਾ ਕੇ ਧੌਣ ਨੀਵੀਂ ਕਰ ਦਿੱਤੀ।

ਉਹਦੇ ਗਲ ਵਿਚ ਲਮਕਦਾ ਪਰਨਾ ਧਰਤੀ ਨੂੰ ਛੂਹ ਰਿਹਾ ਸੀ। ਗਲ ਵਿਚ ਪਰਨਾ ਲਮਕਦਾ, ਨੀਵੀਂ ਧੌਣ ਹੋਇਆਂ ਉਸ ਬਜ਼ੁਰਗ ਦਾ ਬਿੰਬ ਸਦਾ ਲਈ ਮੇਰੇ ਜ਼ਿਹਨ ਵਿਚ ਸਥਿਰ ਹੋ ਕੇ ਰਹਿ ਗਿਆ ਸੀ। ਅਨੰਦਪੁਰ ਵਿਚ, ਗਲ ਵਿਚ ਪੱਲਾ ਪਾਈ ਖੜੋਤੇ ਕਸ਼ਮੀਰ ਦੇ ਪੰਡਤਾਂ ਨਾਲ ਫ਼ਜ਼ਲ ਹੱਕ ਦਾ ਚਿਹਰਾ ਸਦਾ ਮੇਰੀ ਸੋਚ ਵਿਚ ਗੱਡ-ਮੱਡ ਹੋ ਜਾਂਦਾ ਰਿਹਾ ਸੀ।

ਉਸ ਨੇ ਏਨੇ ਹੰਮੇ ਅਤੇ ਮਾਣ ਵਿਚ ਭਰਕੇ ਇਹ ਸ਼ਬਦ ਕਹੇ ਸਨ ਕਿ ਸਭ ਪਾਸੇ ਖਾਮੋਸ਼ੀ ਵਰਤ ਗਈ। ਕੋਠਿਆਂ ਉਤੇ ਔਰਤਾਂ ਅਤੇ ਬੱਚੇ ਖੜੋਤੇ ਵਹਿਸ਼ਤ ਦਾ ਨਾਚ ਵੇਖ ਰਹੇ ਸਨ। ਨੰਗੇ ਤੇਜ਼ ਹਥਿਆਰਾਂ ਵਾਲੀ ਭੀੜ ਆਪਣੇ ਲੀਡਰ ਵੱਲ ਅਤੇ ਫ਼ਜ਼ਲ ਹੱਕ ਦੀ ਝੁਕੀ ਹੋਈ ਧੌਣ ਵਲ ਵੇਖ ਰਹੀ ਸੀ।

ਕਿਸੇ ਨੇ ਉਹਦੇ ਗਲ ਵਿਚ ਲਮਕਦਾ ਪਰਨਾ ਖਿੱਚ ਕੇ ਦੂਰ ਵਗਾਹ ਮਾਰਿਆ। ਤੇ ਫਿਰ ਲੋਕਾਂ ਨੇ ਬਲਬੀਰ ਸਿੰਘ ਦੀ ਉਠਦੀ ਹੋਈ ਤਲਵਾਰ ਵੇਖੀ। ਬਲਬੀਰ ਸਿੰਘ ਨੇ ਫ਼ਜ਼ਲ ਹੱਕ ਵਲੋਂ ਉਸ ਨੂੰ ਬਚਪਨ ਵਿਚ ਖਿਡਾਏ ਜਾਣ ਦਾ 'ਮਾਣ' ਰਖ ਲਿਆ ਸੀ।

ਇਸ ਚੀਕ-ਚਿਹਾੜੇ ਵਿਚ ਲਹੂ ਦਾ ਮੀਂਹ ਪੈ ਰਿਹਾ ਸੀ। ਕੋਈ ਜਣਾ ਰੇਸ਼ਮਾ ਨੂੰ ਬਾਹੋਂ ਫੜ ਕੇ ਧੂਣ ਲੱਗਾ ਤਾਂ ਉਸਨੇ ਉਹਦੇ ਹੱਥਾਂ ਉਤੇ ਦੰਦੀ ਵੱਢ ਕੇ, ਬਾਹਾਂ ਛੁਡਾ ਕੇ ਨਹੁੰਦਰਾਂ ਉਹਦੇ ਗਲ ਵਿਚ ਖੁਭੋ ਦਿਤੀਆਂ। ਤੇ ਫਿਰ ਦੂਜੇ ਪਲ ਉਹ ਵੀ ਲਹੂ ਦੇ ਮੀਂਹ ਵਿਚ ਅੱਡੀਆਂ ਘਸਾਉਂਦੀ ਦਮ ਤੋੜ ਗਈ।

ਜਦ ਹੁਸੈਨ ਬਖਸ਼ ਦੇ ਅੱਠ-ਨੌਂ ਸਾਲ ਦੇ ਮੁੰਡੇ ਨੂੰ ਮੰਜੇ ਹੇਠੋਂ ਧੂਹ ਕੇ ਬਾਹਰ ਕੱਢਿਆ ਤਾਂ ਉਹ ਹੱਥ ਜੋੜੀ ਡਡਿਆ ਪਿਆ, ''ਓ ਸਰਦਾਰ, ਮੈਨੂੰ ਨਾ ਮਾਰੋ! ਮੈਂ ਤੁਹਾਡੇ ਡੰਗਰ ਚਾਰਿਆ ਕਰੂੰ...ਮੈਨੂੰ ਜਾਨੋਂ ਰੱਖ ਲੋ...''

ਮੁੰਡਾ ਹੱਥ ਜੋੜੀ ਲਿਲਕੜੀਆਂ ਲੈ ਰਿਹਾ ਸੀ।

''ਓਏ! ਰੱਬ ਤਰਸੀ ਕਰੋ ਓਏ, ਇਹਨੂੰ ਮਸੂਮ ਨੂੰ ਤਾਂ ਬਖਸ਼ ਦਿਓ...'' ਭੀੜ ਨੂੰ ਚੀਰਦਾ ਹੋਇਆ ਬਾਬਾ ਸੋਹਣ ਸਿੰਘ ਅੱਗੇ ਵਧਿਆ।

''ਸਾਡੇ ਸਾਹਿਬਜ਼ਾਦੇ ਏਡੇ-ਏਡੇ ਈ ਸਨ, ਜਦੋਂ ਇਹਨਾਂ..'', ਤੇ ਉਹਨਾਂ ਨੇ ਮੁੰਡੇ ਕੋਲੋਂ ਸਾਹਿਬਜ਼ਾਦਿਆਂ ਦਾ ਬਦਲਾ ਲੈ ਲਿਆ ਸੀ।

ਦਾਦੀ ਆਖਦੀ ਹੁੰਦੀ ਸੀ, ਜਦੋਂ ਸਾਰਾ ਪਿੰਡ ਉਹਨਾਂ ਬੇਦੋਸ਼ਿਆਂ ਦੀਆਂ ਲਾਸ਼ਾਂ ਵੇਖਣ ਉੱਲਰ ਆਇਆ ਸੀ ਤਾਂ ਛੋਟੇ ਮੁੰਡੇ ਦੇ ਹੱਥ ਅਜੇ ਵੀ ਜੁੜੇ ਹੋਏ ਸਨ, ਜੋ ਕਹਿ ਰਹੇ ਸਨ, ''ਮੈਨੂੰ ਜਾਨੋਂ ਰੱਖ ਲੈ, ਮੈਂ ਤੁਹਾਡੇ ਡੰਗਰ ਚਾਰਿਆ ਕਰੂੰ...''

# ਸਮਾਚਾਰ ਦਰਸ਼ਨ - ਹੋਲਾ ਮਹੱਲਾ ਸ੍ਰੀ ਜੀਵਨ ਨਗਰ



ਪੰਡਿਤ ਗੋਪਾਲ ਸਿੰਘ ਜੀ ਵਿਦਿਅਕ ਜਥੇ ਦੀ ਕੈਸਟ ਰੀਲੀਜ਼ ਕਰਦੇ ਹੋਏ



ਪ੍ਰਸਿੱਧ ਪੰਜਾਬੀ ਕਵੀ ਸੁਰਜੀਤ ਪਾਤਰ ਕਵੀ ਦਰਬਾਰ ਵਿਚ ਅਪਨੀ ਰਚਨਾ ਸੁਣਾਉਂਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਚਨ ਕਰਦੇ ਹੋਏ



ਨੌਜਵਾਨ ਸਿੰਘਾਂ ਦੁਆਰਾ ਕੀਤੇ ਅਨੇਕਾਂ ਹਵਨਾਂ ਚੋਂ ਇਕ



ਸਾਧ ਸੰਗਤ ਦਾ ਅਪਾਰ ਸਮੂਹ

# ਸਮਾਚਾਰ ਦਰਸ਼ਨ - ਹੋਲਾ ਮਹੱਲਾ ਸ੍ਰੀ ਜੀਵਨ ਨਗਰ



ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀਆਂ ਦੀ ਕੱਵਾਲੀ



ਬੱਚੀਆਂ ਦਾ ਕੀਰਤਨ



ਹਜ਼ੂਰੀ ਰਾਗੀਆਂ ਦੇ ਕੀਰਤਨ ਸਮੇਂ ਸਤਿਗੁਰੂ ਜੀ



ਨਾਮਧਾਰੀ ਹਾਕੀ ਟੀਮ ਦੇ ਸਨਮਾਨ ਸਮੇਂ ਓਲੰਪੀਅਨ ਦੀਦਾਰ ਸਿੰਘ ਦਾਰਾ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ



ਪ੍ਰਸਿੱਧ ਹਾਕੀ ਖਿਲਾੜੀ ਕਪਤਾਨ ਗੁਰਨਾਮ ਸਿੰਘ ਗਾਮੀ ਦੀ ਮਾਤਾ ਸਵਰਗੀ ਸਪੁੱਤਰ ਦਾ ਸਨਮਾਨ ਪ੍ਰਾਪਤ ਕਰਨ ਸਮੇਂ

# ਸਮਾਚਾਰ ਦਰਸ਼ਨ - ਹੋਲਾ ਮਹੱਲਾ ਸ੍ਰੀ ਜੀਵਨ ਨਗਰ



ਨਾਮਧਾਰੀ ਦਰਬਾਰ ਦੀ ਮੀਟਿੰਗ



ਨਾਮਧਾਰੀ ਦਰਬਾਰ ਦੀ ਮੀਟਿੰਗ



ਸਤਿਗੁਰੂ ਜੀ ਦੇ ਖੁਲ੍ਹੇ ਦਰਸ਼ਨ



"ਸੇ ਦਾੜੀਆਂ ਸਚੀਆਂ ਜਿ ਗੁਰ ਚਰਨੀ ਲਗੰਨਿ"
ਸ. ਸੁਰਜੀਤ ਸਿੰਘ ਐਲਾਨਾਬਾਦ, ਪੌਣੇ ਚਾਰ ਫੁੱਟ ਦਾੜ੍ਹੀ ਨਾਲ ਵਿਲੱਖਣ ਗੁਰਸਿਖ



ਸਰਬਸ਼ਕਤੀਮਾਨ ਸਿੰਘ ਸੰਪਾਦਕ ਵਰਤਮਾਨ ਹਿੰਦੁਸਤਾਨ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।



ਮਹਾ ਮੰਡਲੇਸ਼ਵਰ ਸੁਆਮੀ ਸ੍ਰੀ ਯੋਗੇਸ਼ਵਰ
ਵਿਦੇਹੀ ਹਰੀ ਜੀ, ਹੋਲੇ ਵਿਚ ਗਊ ਦੀ
ਮਹੱਤਤਾ ਤੇ ਭਾਸ਼ਣ ਕਰਦੇ ਹੋਏ।



ਸ. ਸੇਵਾ ਸਿੰਘ 'ਫੱਨ ਐਨ ਫੂਡ ਵਿਲੇਜ'
ਦਿੱਲੀ, ਪਾਣੀ ਦੀਆਂ ਖੇਡਾਂ ਦੇ ਉਦਘਾਟਨ
(੨੨ ਮਾਰਚ ੧੯੯੭) ਸਮੇਂ ਮੁਖ ਦੁਆਰ ਤੇ




'ਫੱਨ ਐਨ ਫੂਡ ਵਿਲੇਜ' ਦਿੱਲੀ : ਧੁਰ ਅਸਮਾਨ ਚੋਂ ਪਾਣੀ ਵਿਚ ਤਿਲਕ ਕੇ ਇਸ਼ਨਾਨ ਦਾ ਪਰਬੰਧ।

...ਅਸੀਂ ਜਦੋਂ ਵੀ ਕਦੀ ਬਲਬੀਰ ਸਿੰਘ ਅਤੇ ਬਚਨੇ ਪੈਂਚ ਨੂੰ ਵੇਖਦੇ ਤਾਂ ਸਾਨੂੰ ਉਹਨਾਂ ਤੋਂ ਡਾਢਾ ਭੈ ਆਉਂਦਾ ਅਤੇ ਅਸੀਂ ਉਹਨਾਂ ਕੋਲੋਂ ਸ਼ੂਟ ਵੱਟ ਕੇ ਨਿਕਲ ਜਾਂਦੇ। ਉਹਨਾਂ ਦੀਆਂ ਨਜ਼ਰਾਂ ਨਾਲ ਨਜ਼ਰਾਂ ਮਿਲਾ ਸਕਣ ਦੀ ਸਾਡੀ ਹਿੰਮਤ ਹੀ ਨਾ ਪੈਂਦੀ। ਅਸੀਂ ਹੌਲੀ ਹੌਲੀ ਸੁਰਤ ਸੰਭਲ ਰਹੇ ਸਾਂ। ਲਹੂ ਦਾ ਇਹ ਮੀਂਹ ਪੈਣ ਤੋਂ ਪਹਿਲਾਂ ਦੇ ਪਿੰਡ ਬਾਰੇ ਅਸੀਂ ਕਲਪਨਾ ਹੀ ਕਲਪਨਾ ਵਿਚ ਸੋਚਦੇ। ਕਿਵੇਂ ਸਾਰੇ ਲੋਕ ਇਕੱਠੇ ਰਹਿੰਦੇ ਹੋਣਗੇ, ਆਪਸ ਵਿਚ ਮਿਲਦੇ-ਵਰਤਦੇ ਹੋਣਗੇ? ਸਾਨੂੰ ਕਦੀ ਵੀ ਇਹ ਸਮਝ ਨਹੀਂ ਸੀ ਆਉਂਦੀ ਕਿ ਇੰਜ ਵਸਦਿਆਂ-ਰਸਦਿਆਂ ਲੋਕਾਂ ਨੂੰ ਕੀ ਹੋ ਗਿਆ ਸੀ? ਸਾਡਾ ਬੜਾ ਦਿਲ ਕਰਦਾ ਕਿ ਵੇਖੀਏ ਮੁਸਲਮਾਨ ਕਿਹੋ ਜਿਹੇ ਹੁੰਦੇ ਨੇ। ਕੀ ਉਹ ਵੀ ਸਾਡੇ ਵਾਂਗ ਹੀ ਹੁੰਦੇ ਨੇ ਜਾਂ ਕੁਝ ਹੋਰ ਤਰ੍ਹਾਂ ਦੇ?

ਪਾਕਿਸਤਾਨ ਤੋਂ ਉਜੜ ਕੇ ਆਇਆ ਜਸਵੰਤ ਸਿੰਘ ਹੁਰਾਂ ਦਾ ਪਰਿਵਾਰ ਹੁਸੈਨ ਬਖਸ਼ ਹੁਰਾਂ ਦੇ ਘਰ ਆ ਟਿਕਿਆ ਸੀ। ਉਹਨਾਂ ਦਾ ਮੁੰਡਾ ਪਰਗਟ ਸਾਡਾ ਹਾਣੀ ਸੀ। ਪਰਗਟ ਸਾਨੂੰ ਦੱਸਦਾ ਹੁੰਦਾ ਕਿ ਮੁਸਲਮਾਨ ਬੜੇ ਜ਼ਾਲਮ ਹੁੰਦੇ ਨੇ...ਲਾਲ-ਲਾਲ ਅੱਖਾਂ...ਬੁਰਛਿਆਂ ਵਰਗੇ। ਉਹਨਾਂ ਕਾਫ਼ਲੇ ਉੱਤੇ ਹਮਲਾ ਕਰਕੇ ਉਸ ਦੇ ਚਾਚੇ ਅਤੇ ਭਰਾ ਨੂੰ ਮਾਰ ਛਡਿਆ ਸੀ।

ਸਾਡੀਆਂ ਅੱਖਾਂ ਸਾਹਮਣੇ ਘਰਦਿਆਂ ਤੋਂ ਸੁਣੇ-ਪਛਾਣੇ ਮੁਸਲਮਾਨਾਂ ਦੇ ਨਕਸ਼ ਪਰਗਟ ਦੇ ਦੱਸੇ ਹੋਏ ਨਕਸ਼ਾਂ ਨਾਲ ਹੌਲੀ-ਹੌਲੀ ਖ਼ਲਤ-ਮਲਤ ਹੋਣੇ ਸ਼ੁਰੂ ਹੋ ਜਾਂਦੇ। ਉਹਨਾਂ ਦੇ ਚਿਹਰੇ ਧੁੰਦਲੇ ਜਿਹੇ ਹੋ ਜਾਂਦੇ। ਤੇ ਫਿਰ ਧੁੰਦ ਜਿਹੀ ਵਿਚੋਂ ਹੀ ਇਕ ਆਕਾਰ ਉੱਭਰਦਾ ਅਤੇ ਸਾਡੀਆਂ ਨਜ਼ਰਾਂ ਸਾਹਵੇਂ ਇਕ ਨੀਵੀਂ ਹੋਈ ਧੌਣ ਸਥਿਰ ਹੋ ਜਾਂਦੀ, ਜਿਸ ਦੇ ਐਨ ਉੱਤੇ ਲਿਸ਼ਕਦੀ ਤਲਵਾਰ ਉੱਲਰੀ ਹੁੰਦੀ। ਉਹ ਧੌਣ ਪਤਾ ਨਹੀਂ ਕਿਸਦੀ ਸੀ? ਫ਼ਜ਼ਲ ਹੱਕ ਦੀ...? ਉਹਦੇ ਅੱਠ-ਨੌਂ ਸਾਲ ਦੇ ਪੋਤਰੇ ਦੀ? ਪਰਗਟ ਦੇ ਚਾਚੇ ਜਾਂ ਭਰਾ ਦੀ?... ਪਰ ਬਹੁਤ ਵਾਰ ਤਾਂ ਸਾਨੂੰ ਇੰਜ ਲਗਦਾ ਕਿ ਇਹ ਤਾਂ ਸਾਡੀ ਆਪਣੀ ਹੀ ਧੌਣ ਸੀ!

ਬਚਪਨ ਵਿਚ ਕਈ ਸਾਲਾਂ ਤੱਕ ਮੈਂ ਸੁਪਨੇ ਵਿਚ ਡਰ ਕੇ ਚੀਕ ਮਾਰ ਕੇ ਉੱਠ ਪੈਂਦਾ। ਮੈਨੂੰ ਦੂਰ-ਦੂਰ ਤਕ ਲਾਲ ਸੁਰਖ ਖ਼ੂਨ ਦਾ ਸਮੁੰਦਰ ਠਾਠਾਂ ਮਾਰਦਾ ਦਿਖਾਈ ਦਿੰਦਾ ਤੇ ਇਸ ਖ਼ੂਨ ਦੀ ਸਤਹਿ ਉੱਤੇ ਬਲਬੀਰ ਸਿੰਘ 'ਛਲੱਪ-ਛਲੱਪ' ਕਦਮ ਰਖਦਾ ਫਿਰਦਾ। ਤੁਰਦਾ-ਤੁਰਦਾ ਉਹ ਮੇਰੇ ਵੱਲ ਵਧਦਾ ਤਾਂ ਮੇਰੀ ਚੀਕ ਨਿਕਲ ਜਾਂਦੀ।

ਇਹ ਬਲਬੀਰ ਸਿੰਘ ਮੇਰੇ ਸੁਪਨਿਆਂ ਵਿਚੋਂ ਕਿਉਂ ਨਹੀਂ ਸੀ ਜਾਂਦਾ! ਉਹਨੂੰ ਵੇਖਦਿਆਂ ਹੀ ਮੈਨੂੰ ਅਜੀਬ ਤਰ੍ਹਾਂ ਘਬਰਾਹਟ ਹੋਣੀ ਸ਼ੁਰੂ ਹੋ ਜਾਂਦੀ। ਜੀ ਕਚਿਆ ਜਾਂਦਾ। ਸਰੀਰ ਝੂਠਾ ਪੈ ਜਾਂਦਾ। ਧੌਣ ਉੱਤੇ ਜਲੂਣ ਜਿਹੀ ਹੁੰਦੀ। ਹਵਾ ਵਿਚ ਉੱਲਰੀ ਲਿਸ਼ਕਦੀ ਹੋਈ ਕਿਰਪਾਨ ਦਿਸਦੀ ਅਤੇ ਨਾਲ ਹੀ ਦਿਸਦੀਆਂ 'ਸ਼ਰਰ' ਕਰਕੇ ਵਹਿੰਦੀਆਂ ਲਹੂ ਦੀਆਂ ਘਰਾਲਾਂ! ..'ਛਲੱਪ - ਛਲੱਪ ..' ਬਲਬੀਰ ਦੇ ਭਾਰੇ ਕਦਮ ਤੁਰਦੇ ਅਤੇ ਮੈਂ ਉਹਦੇ ਪੈਰਾਂ ਹੇਠਾਂ ਮਿੱਧਿਆ ਜਾਂਦਾ।

ਤੇ ਫੇਰ ਇਕ ਦਿਨ ਅਜੀਬ ਘਟਨਾ ਵਾਪਰੀ...

ਮੈਂ ਐਵੇਂ ਸ਼ੌਕ-ਸ਼ੌਕ ਵਿਚ ਆਪਣੇ ਵਾਗੀ ਨਾਲ ਖੇਤਾਂ ਵਿਚ ਡੰਗਰ ਚਾਰਨ ਤੁਰ ਗਿਆ ਸਾਂ। ਮਸਾਂ ਅੱਠ-ਨੌਂ ਸਾਲ ਦਾ ਹੋਵਾਂਗਾ। ਇਕ ਦਿਨ ਪਹਿਲਾਂ ਮਾਮੂਲੀ ਜਿਹਾ ਬੁਖ਼ਾਰ ਹੋ ਕੇ ਹਟਿਆ ਸੀ। ਇਸ ਲਈ ਅੱਜ ਸਕੂਲ ਨਹੀਂ ਸਾਂ ਗਿਆ। ਛੁਟੀ ਦਾ ਲਾਭ ਲੈਣ ਲਈ ਮੈਂ ਘਰਦਿਆਂ ਦੇ ਰੋਕਦਿਆਂ ਵੀ ਬੂਰੀ ਮੱਝ ਦੀ ਪਿੱਠ ਉੱਤੇ ਹੂਟਾ ਲੈਣ ਦੇ ਲਾਲਚ ਨਾਲ ਡੰਗਰਾਂ ਪਿੱਛੇ ਹੋ ਤੁਰਿਆ। ਗਰਮੀਆਂ ਦੇ ਦਿਨ। ਸਿਖ਼ਰ ਦੁਪਹਿਰਾਂ। ਅਸੀਂ ਮੱਝਾਂ ਨੂੰ ਚਾਰ ਕੇ ਨਹਿਰੋਂ ਪਾਰਲੇ ਉੱਚੇ ਥੜੇ ਉੱਤੇ ਕਿੱਕਰਾਂ ਹੇਠਾਂ ਲਿਆ ਖਲਿਆਰਿਆ ਅਤੇ ਆਪ ਇਕ ਪਾਸੇ ਹੋ ਕੇ ਛਾਵੇਂ ਲੰਮੇ ਪੈ ਗਏ। ਮੇਰਾ ਸਰੀਰ ਟੁੱਟ ਰਿਹਾ ਸੀ। ਸਿਰ ਦਰਦ ਕਰ ਰਿਹਾ ਸੀ। ਫਿਰ ਪਤਾ ਨਹੀਂ ਕਦੋਂ ਨੀਂਦ ਆ ਗਈ। ਜਦੋਂ ਸਾਡੇ ਵਾਗੀ ਨੇ ਮੈਨੂੰ ਹਲੂਣ ਕੇ ਜਗਾਇਆ ਤਾਂ ਮੇਰੀਆਂ ਅੱਖਾਂ ਜ਼ੋਰ ਲਾਉਣ ਉੱਤੇ ਵੀ ਨਹੀਂ ਸੀ ਖੁੱਲ੍ਹ ਰਹੀਆਂ।

"ਤੈਨੂੰ ਤਾਂ ਤਾਪ ਚੜ੍ਹ ਗਿਆ ਓਏ!" ਉਹਨੇ ਮੇਰੀ ਬਾਂਹ ਫੜ ਕੇ ਛਡਦਿਆਂ ਸਹਿਜ ਨਾਲ ਆਖਿਆ, "ਤੂੰ ਪਿਆ ਰਹੁ ਏਥੇ ਰਾਮ ਨਾਲ...ਮੈਂ ਅੱਗੋਂ ਡੰਗਰ ਫੇਰ ਲਿਆਵਾਂ..."

ਮੈਂ ਅੱਖਾਂ ਮੀਟ ਕੇ ਸੌਣ ਦਾ ਯਤਨ ਕਰ ਰਿਹਾ ਸਾਂ, ਪਰ ਨੀਂਦ ਨਹੀਂ ਸੀ ਆ ਰਹੀ। ਕੜਵੱਲ ਪੈ ਰਹੇ ਸਨ। ਤਰਲੋ-ਮੱਛੀ ਹੋ ਰਿਹਾ ਸਾਂ। ਹੌਲੀ-ਹੌਲੀ ਉੱਠ ਕੇ ਆਸੇ ਪਾਸੇ ਵੇਖਿਆ, ਵਾਗੀ ਡੰਗਰ ਲੈ ਕੇ ਕਿਤੇ ਦੂਰ ਨਿਕਲ ਗਿਆ ਸੀ। ਦੋ ਕਦਮ ਤੁਰ ਕੇ ਮੈਂ ਪਾਸੇ ਹੋ ਕੇ ਪਿਸ਼ਾਬ ਕੀਤਾ, ਮੇਰੇ ਪੈਰ ਲੜਖੜਾ ਰਹੇ ਸਨ। ਸਾਹਮਣੇ ਤਪਦਾ ਸੂਰਜ ਸੀ ਅਤੇ ਏਧਰ ਤਪਦਾ ਜਿਸਮ। ਅੱਖਾਂ ਵਿਚੋਂ ਬਲਦਾ

ਹੋਇਆ ਸੇਕ ਨਿਕਲ ਰਿਹਾ। ਬੁਲ੍ਹਾਂ ਉਤੇ ਪਿਆਸ ਜੰਮੀ ਹੋਈ ਸੀ। ਮੇਰੇ ਵਿਚ ਤੁਰਨ ਦੀ ਸਤਿਆ ਨਹੀਂ ਸੀ।

ਮੈਂ ਘਰ ਕਿਵੇਂ ਪਹੁੰਚਾਂਗਾ! ਏਥੋਂ ਅੱਧਾ ਮੀਲ ਤਾਂ ਨਹਿਰ ਦਾ ਪੁਲ ਸੀ ਅਤੇ ਫਿਰ ਅੱਗੋਂ ਮੀਲ ਡੇਢ-ਮੀਲ ਦੀ ਵਾਟ!

"ਹਾਇ ਮਾਂ!" ਕਹਿ ਕੇ ਮੇਰਾ ਰੋਣ ਨਿਕਲ ਗਿਆ। ਮੇਰੇ ਕੋਲ ਤੁਰ ਕੇ ਛਾਂਵੇਂ ਜਾਣ ਦੀ ਹਿੰਮਤ ਵੀ ਨਹੀਂ ਸੀ ਰਹਿ ਗਈ। ਉਥੇ ਹੀ ਬੈਠ ਗਿਆ ਅਤੇ ਟੇਢਾ ਹੋ ਗਿਆ। ਪਤਾ ਨਹੀਂ ਕਿੰਨਾ ਕੁ ਚਿਰ ਇੰਜ ਪਿਆ ਰਿਹਾ ਹੋਵਾਂਗਾ। ਤਾਂ ਹੀ ਖ਼ਬਰੇ...ਕਿਸੇ ਨੇ ਮੇਰੇ ਮੱਥੇ ਉੱਤੇ ਹੱਥ ਰਖਿਆ। ਮੈਂ ਹੌਲੀ ਹੌਲੀ ਪਲਕਾਂ ਪੁਟੀਆਂ। ਬਲਬੀਰ ਸਿੰਘ ਦਾ ਚਿਹਰਾ ਮੇਰੇ ਉੱਤੇ ਝੁਕਿਆ ਹੋਇਆ ਸੀ। ਮੈਂ ਡਰ ਕੇ ਉੱਠਣ ਦਾ ਯਤਨ ਕੀਤਾ। ਸ਼ਾਇਦ ਕੁਝ ਕਹਿਣਾ ਵੀ ਚਾਹਿਆ। ਪਰ ਮੇਰੀ ਜ਼ਬਾਨ ਤਾਂ ਪਹਿਲਾਂ ਹੀ ਖੁਸ਼ਕ ਹੋ ਕੇ ਤਾਲੂ ਨਾਲ ਲੱਗੀ ਪਈ ਸੀ।

"ਬੱਲੇ! ਬੱਲੇ!" ਉਸ ਨੇ ਮੇਰੇ ਮੱਥੇ ਉਤੇ ਹੱਥ ਰਖਦਿਆਂ ਆਖਿਆ ਅਤੇ ਆਸੇ-ਪਾਸੇ ਵੇਖਣ ਲੱਗਾ। ਮੈਂ ਉਹਦੇ ਚਿਹਰੇ ਤੋਂ ਉਹਦਾ ਮਨ ਪੜ੍ਹਨ ਦਾ ਯਤਨ ਕਰ ਰਿਹਾ ਸਾਂ ਅਤੇ ਉਹਦੀਆਂ ਹਰਕਤਾਂ ਤਾੜ ਰਿਹਾ ਸਾਂ। ਉਹਦੇ ਇਕ ਹੱਥ ਵਿਚ ਦਾਤਰੀ ਅਤੇ ਮੋਢੇ ਉਤੇ ਰੱਸਾ ਸੀ। ਮੈਨੂੰ ਲਗ ਰਿਹਾ ਸੀ, ਉਹ ਮੇਰੀਆਂ ਲੱਤਾਂ-ਬਾਹਾਂ ਰੱਸੇ ਨਾਲ ਜੂੜ ਕੇ ਮੇਰੇ ਢਿੱਡ ਵਿਚ ਦਾਤਰੀ ਖੋਭ ਦੇਵੇਗਾ। ਮੇਰੀਆਂ ਡਰੀਆਂ-ਸਹਿਮੀਆਂ ਅੱਖਾਂ ਜਦੋਂ ਉਹਦੀਆਂ ਅੱਖਾਂ ਨਾਲ ਮਿਲੀਆਂ ਤਾਂ ਉਥੇ ਸੁੰਨ ਜਿਹੀ ਦਾ ਪ੍ਰਭਾਵ ਨਜ਼ਰੀਂ ਆਇਆ। ਉਹਦਾ ਚਿਹਰਾ ਖਰ੍ਹਵਾ ਸੀ। ਮੱਥੇ ਉਤੇ ਤਿਉੜੀਆਂ ਸਨ ਤੇ ਉਹਦੀਆਂ ਪਤਲੀਆਂ ਮੁੱਛਾਂ ਵਿਚ ਘੁੱਟ ਕੇ ਮੀਚੇ ਹੋਏ ਬੁਲ੍ਹ ਸਨ। ਜਿਹੜੀ ਤਰਲਤਾ ਦੀ ਤਲਾਸ਼ ਮੈਨੂੰ ਉਸ ਦੇ ਚਿਹਰੇ ਉੱਤੇ ਲੋੜੀਂਦੀ ਸੀ, ਉਹ ਤਾਂ ਪਰਛਾਵਾਂ-ਮਾਤਰ ਵੀ ਨਜ਼ਰ ਨਹੀਂ ਸੀ ਆ ਰਹੀ। ਮੈਂ ਭੈ ਵਿਚ ਇਕੱਠਿਆਂ ਹੋ ਕੇ ਅੱਖਾਂ ਮੀਚ ਲਈਆਂ।

'ਛਲੱਪ...ਛਲੱਪ...' ਉਹਦੇ ਪੈਰ ਖ਼ੂਨ ਦੀ ਵਿਛੀ ਚਾਦਰ ਉਤੇ ਤੁਰ ਰਹੇ ਸਨ।

"ਉੱਠ! ਖੜਾ ਹੋ!" ਉਸ ਖਰ੍ਹਵੀ ਆਵਾਜ਼ ਵਿਚ ਮੈਨੂੰ ਹੁਕਮ ਦਿਤਾ।

ਮੈਂ ਡਰਦਾ ਉਠ ਬੈਠਾ।

ਉਹ ਮੇਰੇ ਸਾਹਮਣੇ ਨੀਵੇਂ ਲੱਕ ਹੋ ਗਿਆ, "ਚੜ੍ਹ ਮੇਰੇ ਕੰਧਾੜੇ..."

ਮੈਂ ਸਿਖਾਏ ਹੋਏ ਪਾਲਤੂ ਵਾਂਗ ਹੁਕਮ ਮੰਨ ਲਿਆ ਅਤੇ ਉਹਦੀ ਧੌਣ ਦੇ ਦੋਹੀਂ ਪਾਸੀਂ ਲੱਤਾਂ ਲਮਕਾ ਕੇ ਉਹਦੇ ਮੋਢਿਆਂ ਉਤੇ ਬੈਠ ਗਿਆ। ਉਹ ਹੌਲੀ-ਹੌਲੀ ਨਹਿਰ ਦੇ ਪਾਣੀ ਵਿਚ ਉੱਤਰਨ ਲੱਗਾ। ਨਹਿਰ ਵਿਚ ਗੇਰੂਏ ਰੰਗ ਦਾ ਪਾਣੀ ਵਹਿ ਰਿਹਾ ਸੀ। ਵੰਡ ਦੀ ਕੱਟ-ਵੱਢ ਵੇਲੇ, ਅਸੀਂ ਸੁਣਿਆ ਸੀ, ਏਨਾ ਖ਼ੂਨ ਵਗਿਆ ਸੀ, ਏਨੀਆਂ ਲਾਸ਼ਾਂ ਰੁੜ੍ਹ ਰੁੜ੍ਹ ਕੇ ਨਹਿਰਾਂ ਵਿਚ ਆਉਂਦੀਆਂ ਸਨ ਕਿ ਨਹਿਰਾਂ ਦਾ ਪਾਣੀ ਵੀ ਲਾਲ ਹੋ ਗਿਆ ਸੀ। ਜਦੋਂ ਵੀ ਨਹਿਰ ਵਿਚ ਬਰਸਾਤਾਂ ਦੇ ਦਿਨੀਂ ਅਜਿਹਾ ਪਾਣੀ ਵਹਿੰਦਾ ਤਾਂ ਪਰਗਟ ਆਖਦਾ, "ਇਹਦੇ ਵਿਚ ਲਹੂ ਈ..."

ਤੇ ਗੇਰੂਆ ਪਾਣੀ ਵਹਿੰਦਾ ਵੇਖ ਕੇ ਮੈਨੂੰ ਇਹੋ ਅਹਿਸਾਸ ਹੁੰਦਾ ਜਿਵੇਂ ਪਿਛੇ ਕਿਸੇ ਨੇ ਪੁਲ ਉਤੇ ਲਿਸ਼ਕਦੀ ਤਲਵਾਰ ਉਲਾਰੀ ਹੋਵੇ ਅਤੇ ਹੇਠਾਂ ਨੀਵੀਆਂ ਧੌਣਾਂ ਵਿਚੋਂ ਵਹਿ ਰਹੇ ਖ਼ੂਨ ਦਾ ਇਕ ਲੰਮਾ ਸਿਲਸਿਲਾ...ਜਿਹੜਾ ਨਹਿਰ ਦੇ ਪਾਣੀ ਨੂੰ ਲਾਲ ਕਰੀ ਜਾਂਦਾ ਸੀ। ਪਾਣੀ ਦਾ ਸਲੇਟੀ ਅਤੇ ਲਹੂ ਦਾ ਲਾਲ ਰੰਗ ਰਲ ਕੇ ਹੀ ਖ਼ਬਰੇ ਇੰਜ ਗੇਰੂਆ ਹੋ ਗਿਆ ਸੀ। ਜਦੋਂ ਅਜਿਹਾ ਪਾਣੀ ਨਹਿਰ ਵਿਚ ਆਉਂਦਾ ਤਾਂ ਅਸੀਂ ਨਹਿਰ ਵਿਚ ਨ੍ਹਾਉਂਦੇ ਨਹੀਂ ਸਾਂ। ਕਿਸੇ ਦੇ ਖ਼ੂਨ ਵਿਚ ਕਿਵੇਂ ਨ੍ਹਾਤਾ ਜਾ ਸਕਦਾ ਸੀ।

'ਛਲੱਪ...ਛਲੱਪ...' ਬਲਬੀਰ ਸਿੰਘ ਵਹਿੰਦੇ ਖ਼ੂਨ ਵਿਚ ਤੁਰ ਰਿਹਾ ਸੀ। ਮੇਰੇ ਪੈਰਾਂ ਨੂੰ ਭਿੱਜਣੋਂ ਬਚਾਉਣ ਲਈ ਉਸ ਨੇ ਉਹਨਾਂ ਨੂੰ ਹੱਥਾਂ ਨਾਲ ਉਤਾਂਹ ਚੁਕਿਆ ਤਾਂ ਮੈਨੂੰ ਪਤਾ ਲੱਗਾ, ਉਹ ਲਹੂ ਵਿਚ ਲੱਥ-ਪੱਥ ਹੋ ਗਏ ਸਨ। ਉਹਦੇ ਹੱਥ ਵਿਚ ਫੜੀ ਦਾਤਰੀ ਮੇਰੇ ਪੈਰਾਂ ਨੂੰ ਛੂਹੀ ਤਾਂ ਮੇਰੇ ਪਿੰਡੇ ਵਿਚ ਭੈ ਦੀ ਇਕ ਲੰਮੀ ਝੁਣਝੁਣੀ ਫਿਰ ਗਈ।

"ਹੱਤ ਤੇਰੇ ਦੀ...", ਉਹਦੀ ਖੁਰਦਰੀ ਆਵਾਜ਼ ਗੂੰਜੀ।

ਮੈਂ ਆਪਣੇ ਅਤੇ ਉਸ ਦੇ ਕਪੜੇ ਗਿੱਲੇ ਕਰ ਦਿਤੇ ਸਨ।

ਨਹਿਰ ਦੇ ਦੂਜੇ ਕੰਢੇ ਉੱਤੇ ਮੈਨੂੰ ਉਤਾਰ ਕੇ ਉਸ ਨੇ ਮੋਢਿਆਂ ਤੋਂ ਹੇਠਾਂ ਵਲ ਦੋਹੀਂ ਪਾਸੀਂ ਗਿੱਲੇ ਹੋ ਗਏ ਕਪੜਿਆਂ ਨੂੰ ਵੇਖਿਆ। ਉਹਦੇ ਬੁਲ੍ਹਾਂ ਉੱਤੇ ਹਲਕੀ ਜਿਹੀ ਮੁਸਕਰਾਹਟ ਇਕ ਛਿਣ ਵਾਸਤੇ ਫੈਲ ਗਈ ਤੇ ਫਿਰ ਉਹਨੇ

ਪਹਿਲਾਂ ਵਰਗੀ ਗੂੰਜਵੀਂ ਆਵਾਜ਼ ਵਿਚ ਹਦਾਇਤ ਦਿਤੀ, "ਹੁਣ ਹੌਲੀ-ਹੌਲੀ ਸਾਹ ਲੈ ਕੇ ਸਿੱਧਾ ਡੰਡੀਏ-ਡੰਡੀ ਘਰ ਨੂੰ ਵਗ ਜਾਹ - ਮੈਂ ਪੱਠੇ ਵੀ ਲਿਆਉਣੇ ਨੇ..."

ਉਸਨੇ ਪਿੱਠ ਭੁਆ ਕੇ ਨਹਿਰ ਵਿਚ ਟੁੱਭੀ ਲਾਈ। ਮੈਂ ਉਹਦੀਆਂ ਨਜ਼ਰਾਂ ਤੋਂ ਛੇਤੀ ਓਹਲੇ ਹੋਣ ਲਈ ਭੱਜ ਜਾਣਾ ਚਾਹੁੰਦਾ ਸਾਂ। ਪਰ ਤਾਪ, ਭੈ ਅਤੇ ਕਮਜ਼ੋਰੀ ਨੇ ਮੇਰੇ ਸਰੀਰ ਵਿਚੋਂ ਸਤਿਆ ਹੀ ਸੂਤ ਲਈ ਸੀ। ਮੈਂ ਨਹਿਰ ਦੀ ਪਟੜੀ ਦੇ ਦੂਜੇ ਸਿਰੇ ਉਤੇ ਬੈਠ ਗਿਆ।

ਉਹਨੇ ਨਹਿਰੋਂ ਬਾਹਰ ਆ ਕੇ ਵੇਖਿਆ।

"ਤੂੰ ਗਿਆ ਨਹੀਂ ?" ਉਹ ਇਕ ਪਲ ਚੁੱਪ ਖਲੋਤਾ ਰਿਹਾ।

"ਚੰਗਾ ਚੱਲ ਫਿਰ", ਉਹ ਫਿਰ ਮੇਰੇ ਅੱਗੇ ਨਿਉਂ ਗਿਆ। "ਮੇਰੀ ਧੌਣ ਨੂੰ ਕਰਿੰਘੜੀ ਪਾ ਕੇ...ਮੇਰਿਆਂ ਮੋਰਾਂ ਉੱਤੇ ਬਹਿ ਜਾਹ..."

ਜਦੋਂ ਉਹ ਨੀਵੇਂ ਲੱਕ ਹੋਇਆ ਤਾਂ ਉਹਦੀ ਧੌਣ ਉਤੇ ਦੋਹੀਂ ਪਾਸੀਂ ਲਮਕਦਾ ਰੱਸਾ ਧਰਤੀ ਨਾਲ ਛੂਹਣ ਲੱਗਾ। ਮੈਨੂੰ ਪਤਾ ਨਹੀਂ ਕਿਉਂ ਬਾਰ-ਬਾਰ ਫ਼ਜ਼ਲ ਹੱਕ ਦੇ ਗਲ ਵਿਚ ਪਿਆ ਪਰਨਾ ਯਾਦ ਆ ਰਿਹਾ ਸੀ। ਉਹਦੇ ਕੰਧਾੜੇ ਚੜ੍ਹਿਆਂ ਮੈਨੂੰ ਇਹ ਅਹਿਸਾਸ ਹੋ ਰਿਹਾ ਸੀ, ਜਿਵੇਂ ਫ਼ਜ਼ਲ ਹੱਕ ਨੇ ਬਲਬੀਰ ਸਿੰਘ ਨੂੰ ਕੰਧਾੜੇ ਚੁਕਿਆ ਹੋਵੇ।

ਹੌਲੀ ਹੌਲੀ ਤੁਰਦਾ ਉਹ ਮੈਨੂੰ ਸਾਡੇ ਅਤੇ ਫ਼ਜ਼ਲ ਹੱਕ ਦੇ ਦਰਵਾਜ਼ਿਆਂ ਦੇ ਸੰਨ੍ਹ ਵਿਚ ਉਥੇ ਲੈ ਆਇਆ, ਜਿਥੇ ਫ਼ਜ਼ਲ ਹੱਕ ਦਾ ਖ਼ੂਨ ਡੁੱਲ੍ਹਿਆ ਸੀ। ਉਹਨੇ ਮੈਨੂੰ ਉਤਾਰ ਕੇ ਮੇਰੇ ਸਿਰ ਉਤੇ ਹੱਥ ਫੇਰਿਆ ਅਤੇ ਪੁਚਕਾਰ ਕੇ ਆਖਿਆ, "ਜਾਹ ਬੀਬਾ ਪੁੱਤ ! ਮੈਂ ਹੁਣ ਪੱਠੇ ਲੈ ਆਵਾਂ..."

ਰਾਜ਼ੀ ਹੋ ਕੇ ਮੈਂ ਸਾਥੀਆਂ ਨੂੰ ਸਾਰੀ ਗੱਲ ਦੱਸੀ ਤਾਂ ਮਨੋਹਰ ਕਹਿਣ ਲੱਗਾ, "ਸ਼ੁਕਰ ਕਰ ਤੂੰ ਬਚ ਗਿਐਂ... ਉਹਨੇ ਤਾਂ ਤੈਨੂੰ ਮਾਰ ਕੇ ਨਹਿਰ ਵਿਚ ਰੋੜ੍ਹ ਦੇਣਾ ਸੀ..."

ਹੁਣ ਜਦੋਂ ਉਹ ਮੈਨੂੰ ਅੱਗਲ-ਵਾਂਢੀ ਆਉਂਦਾ ਮਿਲ ਪੈਂਦਾ ਤਾਂ ਮੈਨੂੰ ਭੈ ਜਿਹਾ ਆਉਂਦਾ, ਪਰ ਉਹਦੇ ਲੰਘ ਜਾਣ ਤੋਂ ਬਾਅਦ ਮੈਂ ਪਿੱਠ ਵਲੋਂ ਚੁਪ-ਚਾਪ ਉਹਨੂੰ ਜਾਂਦਿਆਂ ਤੱਕਦਾ ਰਹਿੰਦਾ।

ਤੇ ਫਿਰ ਇਕ ਦਿਨ ਅਸੀਂ ਸੁਣਿਆ, ਸਾਡੇ ਹੀ ਪਿੰਡ ਦਾ ਇਕ ਮੁਸਲਮਾਨ ਮੌਲਵੀ ਅਬਦੁਲ ਗਨੀ 'ਪਾਸ' ਬਣਵਾ ਕੇ ਕੁਝ ਦਿਨਾਂ ਲਈ ਆਪਣਾ ਪੁਰਾਣਾ ਪਿੰਡ ਵੇਖਣ ਆਇਆ ਸੀ। ਸਭ ਉਸ ਨੂੰ ਵੇਖਣ ਅਤੇ ਮਿਲਣ ਲਈ ਭੱਜ ਉਠੇ। ਉਹ ਮਨੋਹਰ ਦੇ ਤਾਏ ਲਾਭ ਚੰਦ ਦੀ ਦੁਕਾਨ ਦੇ ਬਾਹਰ ਸਟੂਲ ਉਤੇ ਬੈਠਾ ਸੀ। ਕੁੱਲੇ ਵਾਲੀ ਪੱਗ ਲਾਹ ਕੇ ਉਹਨੇ ਪੱਟਾਂ ਉਤੇ ਰੱਖੀ ਹੋਈ ਸੀ ਅਤੇ ਇਕ ਹੱਥ ਨਾਲ ਹੁੱਕੇ ਦੀ ਨਾਲੀ ਫੜੀ ਗੁੜਗੁੜ ਕਰਦਾ ਹੋਇਆ ਉਹ ਆਪਣੇ ਆਲੇ-ਦੁਆਲੇ ਖੜੋਤੇ ਲੋਕਾਂ ਦੀਆਂ ਖ਼ੁਸ਼ੀ ਅਤੇ ਹੈਰਾਨੀ ਭਰੀਆਂ ਪੁੱਛਾਂ ਦਾ ਉੱਤਰ ਦੇ ਰਿਹਾ ਸੀ।

"ਇਹ ਤਾਂ ਆਪਣੇ ਵਰਗਾ ਈ ਐ...ਪਰਗਟ ਐਵੇਂ ਆਂਹਦਾ ਹੁੰਦਾ ਐ...", ਮਨੋਹਰ ਨੇ ਮੈਨੂੰ ਆਖਿਆ ਤਾਂ ਮੈਨੂੰ ਲਗਾ, ਉਹਦੀਆਂ ਕੱਟੀਆਂ ਹੋਈਆਂ ਲਬਾਂ ਹੀ ਥੋੜ੍ਹੀਆਂ ਓਪਰੀਆਂ ਸਨ, ਨਹੀਂ ਤਾਂ ਉਹਦੀ ਲੰਮੀ ਦਾੜ੍ਹੀ ਅਤੇ ਭਰਵਾਂ ਚਿਹਰਾ ਮੈਨੂੰ ਆਪਣੇ ਨਾਨੇ ਠਾਕਰ ਸਿੰਘ ਵਰਗਾ ਹੀ ਜਾਪਿਆ ਸੀ।

ਅਬਦੁਲ ਗਨੀ ਨੂੰ ਪਿੰਡ ਦੇ ਲੋਕ ਅੱਗੇ ਹੋ-ਹੋ ਕੇ ਵਾਰੀ-ਵਾਰੀ ਆਪਣੇ ਘਰੀਂ ਰੋਟੀ ਵਰਜ ਰਹੇ ਸਨ। ਜ਼ਰੂਰ-ਬਰ-ਜ਼ਰੂਰ ਆਉਣ ਲਈ ਜ਼ੋਰ ਦੇ ਰਹੇ ਸਨ। ਅਬਦੁਲ ਗਨੀ ਆਖਦਾ, "ਅੱਜ ਤਕਾਲਾਂ ਨੂੰ ਤਾਂ ਭਾਊ ਨੱਥਾ ਸੂੰਹ ਵੱਲ ਆ... ਕਲ੍ਹ ਚਾਚੇ ਦੀਵਾਨ ਚੰਦ ਵਲ... ਤੇਰੇ ਵਲ ਪਰਸੋਂ ਪੱਕੀ ਰਹੀ - ਜ਼ਰੂਰ ਆਊਂਗਾ..."

ਮੌਲਵੀ ਜਿਧਰ ਵੀ ਜਾਂਦਾ, ਅਸੀਂ ਮੁੰਡੀਰ ਉਹਦੇ ਪਿੱਛੇ ਪਿੱਛੇ ਤੁਰੇ ਫਿਰਦੇ। ਜਦੋਂ ਉਹ ਆਪਣੇ ਪੁਰਾਣੇ ਘਰ ਦੇ ਦਰਵਾਜ਼ੇ ਸਾਹਮਣੇ ਗਿਆ ਤਾਂ ਦੋਵੇਂ ਹੱਥ ਅਸਮਾਨ ਵਲ ਖੜ੍ਹੇ ਕਰਕੇ ਦੁਆ ਕੀਤੀ ਅਤੇ ਫਿਰ ਸਰਦਲਾਂ ਉਤੇ ਮੱਥਾ ਟੇਕਣ ਲਈ ਝੁਕ ਗਿਆ...ਜਿਵੇਂ ਕਿਸੇ ਪਵਿਤਰ ਧਾਰਮਿਕ ਸਥਾਨ ਅੱਗੇ ਝੁਕੀਦਾ ਹੈ। ਉਹ ਕਿੰਨਾ ਚਿਰ ਉਂਝ ਦਾ ਉਂਝ ਸਰਦਲ ਨਾਲ ਸਿਰ ਛੁਹਾਈ ਪਿਆ ਰਿਹਾ। ...ਤੇ ਫਿਰ ਜਦੋਂ ਉਹ ਸਿਧਾ ਹੋਇਆ ਤਾਂ ਅਸੀਂ ਵੇਖਿਆ, ਉਹਦੀਆਂ ਅੱਖਾਂ ਵਿਚੋਂ ਪਰਲ-ਪਰਲ ਅੱਥਰੂ ਡਿਗ ਕੇ ਉਹਨੇ ਕਰੜ-ਬਰੜੀ ਦਾੜ੍ਹੀ ਵਿਚ ਗੁਆਚ ਰਹੇ ਸਨ। ਉਹਦੀ ਜ਼ਮੀਨ ਤੋਂ ਮਿੱਟੀ ਦੀ ਚੁਟਕੀ ਚੁਕ ਕੇ ਦੋਨਾਂ ਅੱਖਾਂ ਨਾਲ ਛੁਹਾਈ ਅਤੇ ਉਸਦੇ ਹੱਥ ਫਿਰ ਦੁਆ ਵਿਚ ਜੁੜ ਗਏ।

ਮੌਲਵੀ ਜਿਥੇ ਵੀ ਖਲੋਂਦਾ, ਸੁਖ-ਸਾਂਦ ਪੁਛਣ-ਦੱਸਣ ਵਾਲਿਆਂ ਦੀ ਭੀੜ ਇਕੱਠੀ ਹੋ ਜਾਂਦੀ ਹੈ। ਉਹ ਇਧਰੋਂ ਉਠ ਕੇ ਉਧਰ ਜਾ ਵਸੇ ਪਰਿਵਾਰਾਂ ਬਾਰੇ ਜਾਣਕਾਰੀ ਦਿੰਦਾ। ਕੋਈ ਸ਼ੇਖੂਪੁਰੇ ਅਤੇ ਕੋਈ ਲਾਹੌਰ ਜਾ ਵਸਿਆ ਸੀ, ਕੋਈ ਹੁਡਿਆਰੇ ਤੇ ਕੋਈ ਕਾਨੇ, ਕਾਛੇ !...ਪਰ ਸਾਰੇ ਪੁਰਾਣੇ

ਵਤਨ ਅਤੇ ਪੁਰਾਣੇ ਲੋਕਾਂ ਨੂੰ ਯਾਦ ਕਰਕੇ ਰੋਂਦੇ ਸਨ .. ਝੂਰਦੇ ਸਨ।

"ਕੋਈ ਕਦੋਂ ਅੱਡ ਹੋਣਾ ਚਾਹੁੰਦਾ ਸੀ ਜੀ . ਬਸ ਅਗਲਿਆਂ ਅੱਡ ਕਰ'ਤਾ...", ਮੌਲਵੀ ਆਖ ਰਿਹਾ ਸੀ। "ਹੁਣ ਤਾਂ ਸਭ ਪਛੋਤਾਂਦੇ ਨੇ ਭਰਾ ਮੇਰਿਆ!" ਮੌਲਵੀ ਨੇ ਭਰੇ ਗਲੇ ਨਾਲ ਆਖਿਆ ਤਾਂ ਉਹਦੇ ਦੁਆਲੇ ਗੱਲਾਂ ਸੁਣਨ ਲਈ ਜੁੜੀ ਭੀੜ ਦੀਆਂ ਅੱਖਾਂ ਵਿਚ ਪਛਤਾਵੇ ਦਾ ਪਾਣੀ ਸੀ। ਮੈਂ ਵੇਖਿਆ, ਭੀੜ ਦੀ ਇਕ ਨੁੱਕਰੇ ਪਿਛਲੇ ਪਾਸੇ ਬਲਬੀਰ ਸਿੰਘ ਜਿਵੇਂ ਲੁਕ ਕੇ ਖਲੋਤਾ ਸੀ। ਉਹ ਮੌਲਵੀ ਦੀਆਂ ਗੱਲਾਂ ਵੀ ਸੁਣਨੀਆਂ ਚਾਹੁੰਦਾ ਸੀ, ਪਰ ਉਹਦੀਆਂ ਅੱਖਾਂ ਨਾਲ ਅੱਖਾਂ ਵੀ ਨਹੀਂ ਸੀ ਮਿਲਾਉਣੀਆਂ ਚਾਹੁੰਦਾ।

ਏਸੇ ਵੇਲੇ ਮੇਰਾ ਦਾਦਾ ਕਿਸ਼ਨ ਸਿੰਘ ਅੱਗੇ ਹੋਇਆ ਅਤੇ ਆਖਣ ਲੱਗਾ, "ਮੌਲਵੀ! ਜੇ ਕਿਤੇ ਹੁਸੈਨ ਬਖਸ਼ ਮਿਲੇ ਤਾਂ ਭਰਾਵਾ ਉਹਨੂੰ ਆਖੀਂ, ਮੇਰੇ ਕੋਲ ਉਹਦੀ ਅਮਾਨਤ ਪਈ ਹੈ...ਲੈ ਜਾਵੇ ਆ ਕੇ...ਮੇਰੇ ਸਿਰ ਤੋਂ ਭਾਰ ਲੱਥੇ..."

ਮੌਲਵੀ ਬੋਲ ਪਿਆ, "ਓ ਚਾਚਾ! ਤੂੰ ਤਾਂ ਬੜਾ ਕਮਲਾ ਨਿਕਲਿਆ ਫਿਰ! ਜਿਹੜਾ ਅਜੇ ਤਾਈਂ ਵੀ ਅਮਾਨਤਾਂ ਸੰਭਾਲੀ ਫਿਰਦਾ ਏਂ..."

ਉਹ ਹੱਸਿਆ ਤਾਂ ਉਹਦੇ ਦੁਆਲੇ ਖੜ੍ਹੀ ਭੀੜ ਵਿਚ ਵੀ ਹਾਸਾ ਛਣਕਿਆ।

"ਓ ਨਾ ਭਰਾਵਾ! ਰੱਬ ਨੂੰ ਜਾਨ ਦੇਣੀ ਐ...ਢੱਗੀ ਖਾਵਾਂ ਜੇ ਉਹਦਾ...", ਤੇ ਮੇਰਾ ਦਾਦਾ ਭਾਵੁਕ ਹੋ ਗਿਆ, "ਸਾਡੀ ਤਾਂ ਅੱਗੇ ਹੀ ਰੂਹ ਕਲਪਦੀ ਆ ਪਈ ਉਹਦੇ ਟੱਬਰ ਦਾ ਕੁਛ ਨਾ ਕਰ ਸਕੇ..."

ਮੈਂ ਬਲਬੀਰ ਸਿੰਘ ਵਲ ਵੇਖ ਰਿਹਾ ਸਾਂ। ਉਹ ਚੁਪਕੇ ਜਿਹੇ ਚੋਰਾਂ ਵਾਂਗ ਪਿੱਛੋਂ ਹੀ ਖਿਸਕ ਗਿਆ।

ਪਤਾ ਨਹੀਂ, ਸਾਡਾ ਬਾਲ-ਮਨ ਕਿਉਂ ਚਾਹੁੰਦਾ ਸੀ ਕਿ ਬਲਬੀਰ ਸਿੰਘ ਵੀ ਮੌਲਵੀ ਅਬਦੁਲ ਗਨੀ ਦੇ ਮੱਥੇ ਲੱਗੇ। ਉਸ ਨਾਲ ਕੋਈ ਗੱਲਬਾਤ ਕਰੇ।

ਇਕ ਦਿਨ ਮਨੋਹਰ ਸਿੰਘ ਦਾ ਦਾਦਾ ਧੰਨੇ ਸ਼ਾਹ ਦੁਕਾਨ ਉਤੇ ਬੈਠਾ ਭੱਠੀ ਉਤੇ ਗਰਮਾ-ਗਰਮ ਜਲੇਬੀਆਂ ਤਲ ਰਿਹਾ ਸੀ ਕਿ ਅਬਦੁਲ ਗਨੀ ਦੁਕਾਨ ਅੱਗੋਂ ਲੰਘਣ ਲਗਾ। ਧੰਨੇ ਸ਼ਾਹ ਉਠਕੇ ਖਲੋ ਗਿਆ, "ਮੌਲਵੀ ਸਾਅ੍ਬ! ਹੁਣ ਜੋ ਮਰਜ਼ੀ ਆਖੋ, ਜਲੇਬੀਆਂ ਖਾਧੇ ਬਿਨਾਂ ਮੈਂ ਨਹੀਂ ਜੇ ਜਾਣ ਦੇਣਾ ਅੱਗੇ...ਆ ਜੋ...ਬਹਿ ਜੋ..."

ਤੇ ਫਿਰ ਉਹਨੇ ਅਬਦੁਲ ਗਨੀ ਦੇ ਪਿੱਛੇ ਖੜੋਤੇ ਮਨੋਹਰ ਨੂੰ ਅਤੇ ਮੈਨੂੰ ਆਖਿਆ, "ਕੱਢੋ ਓਏ ਮੁੰਡਿਓ ਬੈਂਚ ਨੂੰ ਬਾਹਰ...ਘੜੀ ਮੌਲਵੀ ਹੁਰਾਂ ਨਾਲ ਰਾਮ-ਰਮਈਆ ਕਰੀਏ..."

ਅਸੀਂ ਬੈਂਚ ਬਾਹਰ ਕਢਿਆ। ਮਨੋਹਰ ਨੇ ਕੱਪੜ ਨਾਲ ਉਹਨੂੰ ਸਾਫ ਕੀਤਾ ਅਤੇ ਮੌਲਵੀ ਤਹਿਮਦ ਸੰਭਾਲਦਾ ਹੱਸਦਾ ਹੋਇਆ ਬੈਠ ਗਿਆ, "ਸ਼ਾਹ! ਮਰਜ਼ੀ ਤੇਰੀ... ਤੁਸਾਂ ਸਭ ਨੇ ਐਨਾ ਮੋਹ ਦਿਤਾ ਕਿ ਸੱਚਿਆਂ ਮਨ ਭਰ ਆਉਂਦੇ..."

ਤੇ ਅਜੇ ਸਾਹਮਣੇ ਪਈ ਗਰਮ ਜਲੇਬੀਆਂ ਦੀ ਪਲੇਟ ਵਿਚੋਂ ਉਸ ਨੇ ਦੋ-ਚਾਰ ਜਲੇਬੀਆਂ ਹੀ ਖਾਧੀਆਂ ਹੋਣਗੀਆਂ ਕਿ ਬਜ਼ਾਰ ਵਿਚੋਂ ਦੀ ਬਲਬੀਰ ਸਿੰਘ ਆਉਂਦਾ ਸਾਡੀ ਨਜ਼ਰੀਂ ਪਿਆ। ਉਸ ਨੇ ਅੱਖਾਂ ਚੁਕ ਕੇ ਇਕ ਵਾਰ ਮੌਲਵੀ ਵਲ ਦੇਖਿਆ। ਉਹਨੂੰ ਇਕਦਮ ਮੌਲਵੀ ਦੇ ਮੱਥੇ ਲਗ ਜਾਣ ਦਾ ਚਿੱਤ-ਖਿਆਲ ਨਹੀਂ ਸੀ। ਉਹ ਨਜ਼ਰਾਂ ਚੁਰਾਉਣ ਹੀ ਲਗਾ ਸੀ ਕਿ ਮੌਲਵੀ ਦੀਆਂ ਨਜ਼ਰਾਂ ਉਸ ਨਾਲ ਮਿਲ ਗਈਆਂ ਅਤੇ ਉਹਨੂੰ ਵੇਖ ਕੇ ਮੌਲਵੀ ਮੁਸਕਰਾ ਪਿਆ।

ਬਲਬੀਰ ਸਿੰਘ ਵਲਾ ਕਰਕੇ ਉਥੋਂ ਲੰਘ ਜਾਣਾ ਚਾਹੁੰਦਾ ਸੀ, ਪਰ ਮੌਲਵੀ ਨੂੰ ਮੁਸਕਰਾਉਂਦਾ ਤੱਕ ਉਹ ਪੈਰ ਮਲਦਾ ਖਲੋ ਗਿਆ ਅਤੇ ਸੁਭਾਉਕੀ ਹੀ ਉਸ ਦੇ ਮੂੰਹੋਂ ਨਿਕਲ ਗਿਆ, "ਸਲਾਮ ਮੌਲਵੀ ਜੀ..."

"ਸਾਸਰੀ ਕਾਲ, ਸਰਦਾਰ ਬਲਬੀਰ ਸਿਆਂ।"

ਤੇ ਫਿਰ ਜਿਵੇਂ ਬਲਬੀਰ ਸਿੰਘ ਨੇ ਖਿੱਚ-ਖਿੱਚ ਕੇ ਆਪਣੇ ਅੰਦਰੋਂ ਸ਼ਬਦ ਬਾਹਰ ਕੱਢੇ, "ਹੋਰ ਬਾਗ-ਪਰਿਵਾਰ ਦੀ ਸੁਣਾ!.. ਪਿੰਡ ਵਾਲੇ ਬਾਕੀ ਭਰਾਵਾਂ ਦੀ ਸੁਣਾ!.. ਸਭ ਸੁਖ-ਸਾਂਦ ਤਾਂ ਹੈ ਨਾ?"

"ਬੱਸ ਅੱਲਾ ਦੀ ਤੇ ਤੇਰੀ ਮਿਹਰ ਆ ਬਲਬੀਰ ਸਿਆਂ...", ਮੌਲਵੀ ਨੇ ਆਖਿਆ ਅਤੇ ਫਿਰ ਆਪ ਗੱਲ ਦਾ ਰੁਖ ਬਦਲ ਕੇ ਕਹਿਣ ਲਗਾ, "ਲੈ ਜਲੇਬੀਆਂ ਖਾ ਲੈ.. ਦੇਹ ਬਈ ਸ਼ਾਹ ਸੁੱਚੀਆਂ ਜਲੇਬੀਆਂ ਭਰਾ ਮੇਰੇ ਨੂੰ... ਲੈ ਲੈ...ਮੂੰਹ ਮਿੱਠਾ ਤਾਂ ਕਰ, ਕੁੜੱਤਣ ਥੁੱਕ ਦੇਹ ਪਰ੍ਹਾਂ..."

ਅਬਦੁਲ ਗਨੀ ਬੋਲੀ ਜਾ ਰਿਹਾ ਸੀ। ਬਲਬੀਰ ਸਿੰਘ 'ਨਾਂਹ-ਨਾਂਹ' ਕਰੀ ਜਾ ਰਿਹਾ ਸੀ। ਧੰਨੇ ਸ਼ਾਹ ਦੂਜੀ ਪਲੇਟ ਵਿਚ ਸੁੱਚੀਆਂ ਜਲੇਬੀਆਂ ਪਾਉਣ ਲਗਾ ਤਾਂ ਬਲਬੀਰ ਸਿੰਘ ਨੇ ਉਸ ਨੂੰ ਹੱਥ ਦੇ ਇਸ਼ਾਰੇ ਨਾਲ ਰੋਕ ਦਿਤਾ, "ਰਹਿਣ ਦੇ ਸ਼ਾਹ ਹੋਰ ਨਾ ਪਾ...ਐਥੋਂ ਈ ਲੈ ਲੈਨਾਂ...ਕਿਹੜਾ ਭਿੱਟਿਆ

ਰਲਿਆਂ..."

ਤੇ ਉਸ ਨੇ ਫਿੱਕਾ ਜਿਹਾ ਮੁਸਕਰਾਉਂਦਿਆਂ ਮੌਲਵੀ ਦੀਆਂ ਜੂਠੀਆਂ ਜਲੇਬੀਆਂ ਵਿਚੋਂ ਇਕ ਜਲੇਬੀ ਚੁਕ ਕੇ ਮੂੰਹ ਵਿਚ ਪਾ ਲਈ ਅਤੇ ਸਿਰ ਝੁਕਾਈ, ਅੱਖਾਂ ਨਿਵਾਈਂ ਮੋਢੇ ਉਤੇ ਕਹੀ ਰਖ ਕੇ ਹੌਲੀ ਹੌਲੀ ਉਥੋਂ ਤੁਰ ਪਿਆ।

ਤੇ ਉਸ ਤੋਂ ਪੰਜ-ਸੱਤ ਸਾਲ ਬਾਅਦ ਬਲਬੀਰ ਸਿੰਘ ਇਸ ਸੰਸਾਰ ਤੋਂ ਹੀ ਤੁਰ ਗਿਆ।

ਮੇਰੇ ਬੱਚੇ ਅਜੇ ਵੀ ਮੇਰੀ ਮਾਂ ਦੀ ਬੁੱਕਲ ਵਿਚ ਬੈਠੇ ਸਨ। ਉਹ ਬਿਟਰ-ਬਿਟਰ ਸਾਡੇ ਵਲ ਵੇਖ ਰਹੇ ਸਨ। ਉਹ ਅੱਜ ਮੇਰੇ ਨਿੱਕੇ ਹੁੰਦਿਆਂ ਦੀ ਕਹਾਣੀ ਨਹੀਂ ਸਨ ਸੁਣਨਾ ਚਾਹੁੰਦੇ। ਇਹ ਕਹਾਣੀ ਤਾਂ ਉਹ ਬੜੀ ਵਾਰ ਸੁਣ ਚੁਕੇ ਸਨ। ਉਹਨਾਂ ਦਿਆਂ ਕੰਨਾਂ ਵਿਚ ਅਜੇ ਵੀ ਸਾਡੇ ਵਾਂਗ ਹੀ ਰਾਤ ਦੀਆਂ ਚੱਲੀਆਂ ਗੋਲੀਆਂ ਦਾ ਖੜਾਕ ਗੂੰਜ ਰਿਹਾ ਸੀ, ਜਿਨ੍ਹਾਂ ਗੋਲੀਆਂ ਨੇ ਮਨੋਹਰ ਅਤੇ ਉਸ ਦੇ ਪਿਤਾ ਨੂੰ ਭੁੰਨ ਕ ਰੱਖ ਦਿੱਤਾ ਸੀ।

ਮੈਂ ਆਪਣੇ ਆਪ ਵਿਚ ਵਿਚ ਗੁੰਮ-ਗਰਕ ਹੋਇਆ ਸੋਚੀ ਜਾ ਰਿਹਾ ਸਾਂ। ਕਦੀ ਸਾਡੇ ਘਰ ਦੇ ਖੱਬੇ ਹੱਥ ਹੁਸੈਨ ਬਖਸ਼ ਹੋਰਾਂ ਦੇ ਪਰਿਵਾਰ ਦੀਆਂ ਲਾਸ਼ਾਂ ਕੱਟੇ ਹੋਏ ਰੁੱਖਾਂ ਵਾਂਗ ਪਈਆਂ ਸਾਡੇ ਵਡੇਰਿਆਂ ਤੇ ਉਹਨਾਂ ਦੇ ਬੱਚਿਆਂ ਨੇ ਵੇਖੀਆਂ ਸਨ ਅਤੇ ਅੱਜ ਸਾਡੇ ਘਰ ਦੇ ਸੱਜੇ ਪਾਸੇ ਮਨੋਹਰ ਤੇ ਉਸ ਦੇ ਪਿਓ ਦੀਆਂ ਲਾਸ਼ਾਂ ਚਿੱਟੇ ਕੱਪੜੇ ਵਿਚ ਲਪੇਟੀਆਂ ਅਸੀਂ ਤੇ ਸਾਡੇ ਬੱਚਿਆਂ ਨੇ ਵੇਖੀਆਂ ਸਨ। ਉਹਨਾਂ ਲਾਸ਼ਾਂ ਦਾ ਬਿਰਤਾਂਤ ਮੇਰੀ ਦਾਦੀ ਅਤੇ ਮਾਂ ਦੀਆਂ ਗੱਲਾਂ ਵਿਚ ਸਦਾ ਹਾਜ਼ਰ ਰਿਹਾ ਸੀ ਅਤੇ ਇਹਨਾਂ ਲਾਸ਼ਾਂ ਦਾ ਬਿਰਤਾਂਤ ਮੇਰੀ ਮਾਂ ਤੇ ਮੇਰੀ ਪਤਨੀ ਦੀਆਂ ਕਹਾਣੀਆਂ ਵਿਚ ਪਤਾ ਨਹੀਂ ਕਿੰਨਾ ਕੁ ਚਿਰ ਵਿਲਕਦਾ ਰਹਿਣਾ ਸੀ।

ਸਾਡੇ ਘਰ ਦੇ ਸੱਜੇ-ਖੱਬੇ ਇਹ ਕੀ ਹੋ ਗਿਆ ਸੀ? ਇਹ ਕੀ ਹੋ ਰਿਹਾ ਸੀ?

ਕੁਝ ਮਹੀਨੇ ਹੀ ਹੋਏ ਹੋਣਗੇ, ਜਦੋਂ ਮਨੋਹਰ ਨੇ ਮੈਨੂੰ ਸਲਾਹ ਪੁਛਣ ਵਾਂਗ ਆਖਿਆ ਸੀ, "ਮੇਰੀ ਸਲਾਹ ਐ, ਐਸ ਮਹੌਲ ਵਿਚ ਹੁਣ ਪਿੰਡ ਰਹਿਣਾ ਚੰਗਾ ਨਹੀਂ। ਪਤਾ ਨਹੀਂ ਕਿਹੜੇ ਵੇਲੇ ਕੀ ਭਾਣਾ ਵਾਪਰ ਜਾਵੇ..."

ਉਹ ਕੁਝ ਚਿਰ ਮੇਰੇ ਚਿਹਰੇ ਵੱਲ ਆਸ ਜਿਹੀ ਨਾਲ ਤੱਕਦਾ ਰਿਹਾ ਸੀ। ਜਦੋਂ ਉਸ ਨੂੰ ਮੇਰੇ ਚਿਹਰੇ ਵਿਚੋਂ ਕੋਈ ਦਿਲਾਸਾ ਲੱਭਣ ਦੀ ਥਾਂ ਯਤਾਮਤ ਪਸਰੀ ਨਜ਼ਰ ਆਈ ਤਾਂ ਉਸ ਬੁਝੇ ਚਿਹਰੇ ਨਾਲ ਧਰਤੀ ਵਲ ਦੇਖਦਿਆਂ ਹਉਕਾ ਲਿਆ, "ਘਰ ਬਾਹਰ ਛੱਡਣਾ ਈ ਪੈਣੈਂ, ਵੀਰ ਮੇਰਿਆ।"

ਉਸ ਦੇ ਬੋਲ ਸੁਣ ਕੇ ਮੇਰਾ ਜੀਅ ਕੀਤਾ, ਉਸਨੂੰ ਆਪਣੇ ਦਾਦੇ ਦੇ ਸ਼ਬਦਾਂ ਵਿਚ ਧਰਵਾਸ ਦਿਆਂ, "ਐਵੇਂ ਦਿਲ ਛੋਟਾ ਨਾ ਕਰ...ਇਹ ਤਾਂ ਚਾਰ ਦਿਨਾਂ ਦੀ ਖੱਪ ਐ...ਕਦੀ ਕਿਸੇ ਨੇ ਆਪਣੇ ਘਰ-ਘਾਟ ਵੀ ਛੱਡੇ ਨੇ ਭਲਿਆ ਲੋਕਾਂ! ਤੁਸਾਂ ਏਥੇ ਈ ਆਉਣੈਂ...ਏਥੇ ਈ ਵੱਸਣੈਂ..."

ਪਰ ਮੈਂ ਇਹ ਸਾਰਾ ਕੁਝ ਉਸਨੂੰ ਕਿਵੇਂ ਆਖ ਸਕਦਾ ਸਾਂ। ਮੇਰੇ ਵੱਸ ਵਿਚ ਹੀ ਕੀ ਸੀ?

"ਜੇ ਉਹ ਇਸ ਖਿਲਾਰੇ ਨੂੰ ਸਾਂਭ ਨਹੀਂ ਸਕਦੇ ਤਾਂ ਜੋ ਇਹ ਜਾਇਜ਼-ਨਜਾਇਜ਼ ਮੰਗਦੇ ਨੇ...ਵਿਚੋਂ ਦੇਣ ਪਰੇ ਇਹਨਾਂ ਨੂੰ...ਨਿਤ ਦੀ ਘੈਂਸ ਘੈਂਸ ਮੁੱਕੇ ..", ਕਦੀ-ਕਦੀ ਮਨੋਹਰ ਹਾਲਾਤੇ-ਹਾਜ਼ਰਾ ਉੱਤੇ ਟਿੱਪਣੀ ਕਰਦਾ।

"ਨਾਜਾਇਜ਼ ਛੱਡਕੇ ਜਾਇਜ਼ ਵੀ ਨਾ ਦੇਣ ਦੀ ਬਦਨੀਤ ਕਰਕੇ ਸਾਰਾ ਖਲਾਰਾ ਪਿਆ ਹੋਇਆ। ਜਿੰਨਾ ਚਿਰ ਨੀਤ ਸਾਫ਼ ਨਾ ਹੋਈ, ਨਿੱਤ ਘੈਂਸ-ਘੈਂਸ ਹੁੰਦੀ ਹੀ ਰਹਿਣੀ ਆਂ...ਇਹ ਨ੍ਹੀਂ ਮੁਕਣੀ...", ਪਰਗਟ ਜੁਆਬ ਵਿਚ ਆਖਦਾ।

ਪਰ ਮੈਂ ਕੀ ਆਖਦਾ? ਇਤਿਹਾਸ ਮੇਰੇ ਕਲਾਵੇ ਵਿਚੋਂ ਤਾਂ ਨਿਕਲ ਗਿਆ ਜਾਪਦਾ ਸੀ ਅਤੇ ਆਪਣੀਆਂ ਪੈੜਾਂ ਛਡੀ ਜਾ ਰਿਹਾ ਸੀ। ਸੱਜੇ-ਖੱਬੇ ਉੱਡਦੀ ਧੂੜ ਨਾਲ ਮੇਰੀਆਂ ਅੱਖਾਂ ਭਰ ਗਈਆਂ ਸਨ।

ਇਸ ਪਿੰਡ ਦੇ ਨਿੱਕੇ ਜਿਹੇ ਬਾਜ਼ਾਰ ਵਿਚ ਸੀ. ਆਰ. ਪੀ. ਵਾਲੇ ਤਾਂ ਰੋਜ਼ 'ਰਾਖੀ' ਲਈ ਗੇੜੇ ਮਾਰਦੇ ਰਹਿੰਦੇ ਸਨ, ਪਰ ਇਕ ਦਿਨ 'ਉਹ' ਵੀ ਆ ਗਏ। ਸਿਖਰ ਦੁਪਹਿਰੇ। ਭਰੇ ਬਾਜ਼ਾਰ। ਚਿਹਰੇ ਪਰਨਿਆਂ ਨਾਲ ਲਪੇਟੇ। ਗਲਾਂ ਵਿਚ ਸਟੇਨਗੰਨਾਂ। ਦੁਕਾਨਾਂ ਬੰਦ ਹੋਣ ਲੱਗੀਆਂ। 'ਫੜਾਕ! ਫੜਾਕ!' ਸ਼ਟਰ ਡਿੱਗਣ ਲੱਗੇ। ਬਜ਼ਾਰ ਵਿਚ ਖੇਡਦੇ ਨਿੱਕੇ ਨਿਆਣੇ ਘਰਾਂ ਨੂੰ ਨੱਸ ਉੱਠੇ।

ਇਕ ਗਰਜਵੀਂ ਆਵਾਜ਼ ਗੂੰਜੀ, "ਕੋਈ ਜਣਾ ਦੁਕਾਨ ਬੰਦ ਨਾ ਕਰੇ...ਨਾ ਹੀ ਭੱਜੇ...ਅਸੀਂ ਕਿਸੇ ਨੂੰ ਕੁਛ ਨ੍ਹੀਂ ਆਖਣਾ...ਤੁਸੀਂ ਭਰਾ ਓ ਸਾਡੇ..."

ਸਭ ਹੱਥ ਰੁਕ ਗਏ। ਦਰਵਾਜ਼ੇ ਜਿੰਨੇ-ਜਿੰਨੇ ਬੰਦ ਹੋਏ ਸਨ, ਓਨੇ-ਓਨੇ ਬੰਦ ਰਹੇ, ਜਿੰਨੇ-ਜਿੰਨੇ ਖੁਲ੍ਹੇ ਸਨ, ਓਨੇ-ਓਨੇ ਖੁਲ੍ਹੇ ਰਹਿ ਗਏ। ਜਿਵੇਂ ਸਭ ਕਿਸੇ ਜਾਦੂਈ ਮੰਤਰ ਨਾਲ ਕੀਲੇ ਗਏ ਸਨ।

"ਕਮਲਿਓ! ਕਿਉਂ ਭਜਦੇ ਓ! ਕਾਹਨੂੰ ਲੁਕਦੇ

ਓ ! ਤੁਸੀਂ ਤਾਂ ਸਾਡੀ ਦੇਹ ਜਾਨ ਓਂ ।...ਅਸੀਂ ਤੁਹਾਨੂੰ ਮਾਰਨ ਨਹੀਂ ਆਏ.. ਅਸੀਂ ਤਾਂ ਸੌਦਾ-ਸੂਤ ਲੈਣ ਆਏ ਆ...ਖੋਲ੍ਹੋ ਦੁਕਾਨਾਂ ਤੇ ਕਰੋ ਕਾਰੋਬਾਰ..."

ਉਹ ਬਜ਼ਾਰ ਵਿਚ ਖੜੋਤੇ ਸਨ । ਸੋਹਣ ਦਰਜ਼ੀ ਆਪਣੀ ਮਸ਼ੀਨ ਅੱਗੋਂ ਉਠਿਆ ਅਤੇ ਉਹਨਾਂ ਨੇੜੇ ਜਾ ਕੇ ਹੱਥ ਜੋੜੇ, "ਹੁਕਮ ਕਰੋ, ਜਥੇਦਾਰ ਜੀ !"

"ਹੁਕਮ-ਹਕਮ ਕੋਈ ਨਹੀਂ । ਬੱਸ ਅਸੀਂ ਥੋੜ੍ਹਾ ਜਿਹਾ ਕਪੜਾ ਲੈਣੈਂ । ਤੂੰ ਐਥੇ ਸਾਡੇ ਬੰਦਿਆਂ ਲਈ ਇਕ ਮੇਜ਼ ਰੱਖ ਦੇਹ ।" ਇਹ ਕਹਿੰਦਿਆਂ ਤਿੰਨ ਜਣੇ ਵੱਡੇ ਸ਼ਾਹਾਂ ਦੀ ਬਜਾਜ਼ੀ ਦੀ ਦੁਕਾਨ ਵਿਚ ਜਾ ਵੜੇ । ਦੋ ਬਾਹਰ ਈ ਖੜੇ ਰਹੇ ਅਤੇ ਸੋਹਣ ਦੇ ਲਿਆਂਦੇ ਮੇਜ਼ ਉੱਤੇ ਛੋਟੀ ਮਸ਼ੀਨ-ਗੰਨ ਰਖ ਕੇ ਬਜ਼ਾਰ ਦੇ ਦੋਹਾਂ ਸਿਰਿਆਂ ਵੱਲ ਚੌਕਸੀ ਰਖਣ ਲੱਗੇ ।

ਆਪਣੇ ਵਲ ਸਹਿਮੀਆਂ ਨਜ਼ਰਾਂ ਨਾਲ ਤੱਕਦੇ ਦੁਕਾਨਦਾਰਾਂ ਨੂੰ ਵੇਖ ਕੇ ਉਹਨਾਂ ਵਿਚੋਂ ਇਕ ਜਣੇ ਨੇ ਆਪਣੇ ਚਿਹਰੇ ਤੋਂ ਕਪੜਾ ਵੀ ਉਤਾਰ ਦਿੱਤਾ, "ਓ ਵਿੰਹਦੇ ਕੀ ਓ ? ਤੁਹਾਡੇ ਈ ਭਰਾ ਆਂ । ਡਰੋ ਨਾ !"

ਸ਼ਾਹਾਂ ਦੀ ਵੱਖੀ ਵਾਲੀ ਦੁਕਾਨ ਤੋਂ ਮਨੋਹਰ ਆਪਣੀ ਭੱਠੀ ਤੋਂ ਉਠਿਆ, "ਜਥੇਦਾਰ ਜੀ, ਚਾਹ ਬਣਾਵਾਂ ? ਨਾਲ ਗਰਮਾ-ਗਰਮ ਜਲੇਬੀਆਂ !"

ਜਥੇਦਾਰ ਉਹਦੀ ਗੱਲ ਸੁਣ ਕੇ ਅਜੇ ਮੁਸਕਰਾ ਹੀ ਰਿਹਾ ਸੀ ਕਿ ਸ਼ਾਹਾਂ ਦਾ ਨੌਕਰ ਦੁਕਾਨ ਤੋਂ ਬਾਹਰ ਨਿਕਲ ਕੇ ਦੁਧ ਪੱਤੀ ਦਾ ਆਡਰ ਦੇ ਗਿਆ ।

ਦੂਜੀਆਂ ਦੁਕਾਨਾਂ ਵਾਲੇ ਹੁਣ ਆਨੇ-ਬਹਾਨੇ ਉਹਨਾਂ ਦੇ ਕੋਲੋਂ ਲੰਘ ਰਹੇ ਸਨ, ਫਤਹਿ ਬੁਲਾ ਰਹੇ ਸਨ । ਨਿੱਕੇ ਨਿੱਕੇ ਬੱਚੇ ਉਹਨਾਂ ਦੇ ਕੋਲ ਹੋ ਕੇ ਉਹਨਾਂ ਨੂੰ ਗਹੁ ਨਾਲ ਵੇਖਦੇ, ਦੁਕਾਨ ਵਿਚ ਝਾਤੀ ਮਾਰਦੇ ਅਤੇ ਭੱਜੇ-ਭੱਜੇ "ਭਾਊ ਆ ਗੇ ..ਭਾਊ ਆ ਗੇ..." ਕਹਿੰਦੇ ਹੋਏ ਮਾਵਾਂ ਨੂੰ ਦੱਸਣ ਘਰਾਂ ਨੂੰ ਦੌੜ ਜਾਂਦੇ ।

ਉਹ ਲਗਪਗ ਅੱਧਾ ਘੰਟਾ ਦੁਕਾਨ ਵਿਚ ਰਹੇ । ਕਿੰਨਾ ਸਾਰਾ ਕਪੜਾ ਲਿਆ । ਦੁੱਧ-ਪੱਤੀ ਪੀਤੀ । ਗਰਮਾ-ਗਰਮ ਜਲੇ-ਬੀਆਂ ਖਾਧੀਆਂ । ਸ਼ਾਹਾਂ ਦੇ 'ਨਾਂਹ-ਨਾਂਹ' ਕਰਦਿਆਂ ਵੀ ਕਪੜੇ ਦਾ ਮੁੱਲ ਪੁਛਿਆ । ਉਹ ਪੈਸੇ ਦੇਣ ਲੱਗੇ ਤਾਂ ਸ਼ਾਹ, ਜਿਹੜੇ ਇਸ ਤੋਂ ਪਹਿਲਾਂ ਕਿਸੇ ਗਰੁਪ ਨੂੰ ਇਕ ਲਖ ਰੁਪਏ ਦੇ ਚੁਕੇ ਸਨ, ਕੰਬਦੇ ਹੱਥਾਂ ਨਾਲ ਪੈਸੇ ਫੜਦੇ ਘਬਰਾ ਰਹੇ ਸਨ ।

"ਖਾਲਸਾ ਕਿਸੇ ਦਾ ਹੱਕ ਨਹੀਂ ਰਖਦਾ । ਨਾ ਕਿਸੇ ਨੂੰ ਅੰਨ੍ਹੇਵਾਹ ਮਾਰਦਾ ਹੈ । ਤੁਸੀਂ ਦੁਕਾਨਾਂ ਖੋਲ੍ਹ ਕੇ ਰਖਿਆ ਕਰੋ । ਸਾਡੇ ਹੁੰਦਿਆਂ ਤੁਹਾਡੀ 'ਵਾ ਵਲ ਨਹੀਂ ਵਿੰਹਦਾ ਕੋਈ । ਐਵੇਂ ਸੀ. ਆਰ. ਪੀ. ਵਾਲਿਆਂ ਨੂੰ ਚਾਹਵਾਂ ਨਾ ਪਿਆਉਂਦੇ ਰਿਹਾ ਕਰੋ ।"

ਬਾਹਰ ਥੜੇ ਉਤੇ ਆ ਕੇ ਉਹਨਾਂ ਨੇ ਮਨੋਹਰ ਨੂੰ ਦੁੱਧ-ਪੱਤੀ ਅਤੇ ਜਲੇਬੀਆਂ ਦੇ ਪੈਸੇ ਪੁਛੇ । ਮਨੋਹਰ ਦੇ ਬੋਲਣ ਤੋਂ ਪਹਿਲਾਂ ਹੀ ਵੱਡਾ ਸ਼ਾਹ ਬੋਲ ਪਿਆ, "ਕੋਈ ਨਹੀਂ ਜੀ, ਪੈਸੇ ਅਸੀਂ ਦੇ ਦਿਆਂਗੇ ।"

"ਨਾ ਜੀ ਨਾ...ਏਨੀਆਂ ਮਿੱਠੀਆਂ ਜਲੇਬੀਆਂ ਦਾ ਤਾਂ ਮੁੱਲ ਈ ਕੋਈ ਨਹੀਂ ।" ਤੇ ਉਹ ਮਨੋਹਰ ਦੇ "ਰਹਿਣ ਦਿਓ, ਜਥੇਦਾਰੋ......ਰਹਿਣ ਦਿਓ......" ਕਹਿੰਦਿਆਂ-ਕਹਿੰਦਿਆਂ ਪੰਜਾਹ ਦਾ ਨੋਟ ਸੁਟ ਕੇ ਕੱਪੜੇ ਅਤੇ ਹਥਿਆਰ ਸੰਭਾਲਦੇ ਹੋਏ ਸਾਹਮਣੀ ਭੀੜੀ ਗਲੀ ਵਿਚੋਂ ਛੂ-ਮੰਤਰ ਹੋ ਗਏ ।

ਉਸ ਤੋਂ ਪਿਛੋਂ ਸਭ ਦੁਕਾਨਾਂ ਖੁਲ੍ਹਣੀਆਂ ਸ਼ੁਰੂ ਹੋ ਗਈਆਂ ਸਨ । ਸਭ ਦੇ ਚਿਹਰਿਆਂ ਉਤੇ ਜ਼ਿੰਦਗੀ ਦਾ ਖੇੜਾ ਪਰਤ ਆਇਆ ਸੀ । ਬਸ ਕੁਝ ਮਹੀਨਿਆਂ ਤਕ ਤਸੱਲੀ ਅਤੇ ਸ਼ਾਂਤੀ ਦੀ ਹਵਾ ਰੁਮਕੀ ਸੀ । ਉਹਨਾਂ ਇਕ ਦੋ ਵਾਰ ਫੇਰ ਆ ਕੇ ਢਾਰਸ ਬੰਨ੍ਹਾਈ ਸੀ ।

ਤੇ ਹੁਣ ਪਤਾ ਨਹੀਂ ਕੌਣ ਸਨ ! ਦਨਦਨਾਉਂਦੇ ਆਏ ਸਨ ਅਤੇ ਕਾਰਾ ਕਰਕੇ ਔਹ ਗਏ ਸਨ । ਕਿਸੇ ਨੂੰ ਯਕੀਨ ਹੀ ਨਹੀਂ ਸੀ ਆਉਂਦਾ । ਉਹ ਤਾਂ ਇੰਜ ਨਹੀਂ ਸਨ ਕਰ ਸਕਦੇ । ਤੇ ਫਿਰ ਕੌਣ ਸਨ, ਜਿਨ੍ਹਾਂ ਇਹ ਕੁਝ ਕੀਤਾ ਸੀ ?

ਇਸ ਸੁਆਲ ਦਾ ਜੁਆਬ ਤਾਂ ਕਿਸੇ ਕੋਲ ਵੀ ਨਹੀਂ ਸੀ । ਬਹੁਤੀਆਂ ਗੱਲਾਂ ਮਨੋਹਰ ਅਤੇ ਉਸ ਦੇ ਪਿਓ ਦੀਆਂ ਹੋ ਰਹੀਆਂ ਸਨ । ਪਰ ਗੋਲੀਆਂ ਚਲਾਉਣ ਵਾਲਿਆਂ ਬਾਰੇ ਪਤਾਂ ਨਹੀਂ ਕਿਉਂ ਸਾਰੇ ਚੁੱਪ ਸਨ ।

ਅਚਨਚੇਤ ਮੇਰੀ ਸਭ ਤੋਂ ਛੋਟੀ ਬੱਚੀ ਨੂੰ ਪਤਾ ਨਹੀਂ ਕੀ ਸੁਝਿਆ, ਉਹ ਮੇਰੀ ਮਾਂ ਵਲ ਮੂੰਹ ਕਰਕੇ ਪੁਛਣ ਲਗੀ, "ਮਾਂ ਜੀ ! ਭਲਾ ਰਾਤੀਂ ਗੋਲੀ ਚਲਾਉਣ ਵਾਲਿਆਂ ਵਿਚ ਬਲਬੀਰ ਸੂੰਹ ਹੈਗਾ ਸੀ ?"

ਦੂਜੇ ਬੱਚੇ ਖਿੜ-ਖਿੜਾਕੇ ਹੱਸ ਪਏ । ਉਸ ਕੇਡਾ ਬੱਚਿਆਂ ਵਾਲਾ ਸਵਾਲ ਕਰ ਦਿਤਾ ਸੀ । ਬੱਚਿਆਂ ਵਾਲਾ ਹੀ ਤਾਂ ਸੀ । 'ਸਿਆਣੇ' ਤਾਂ ਅੱਜ-ਕਲ੍ਹ ਇਸੇ ਤਰ੍ਹਾਂ ਦਾ ਸਵਾਲ ਨਹੀਂ ਸਨ ਕਰਦੇ ।

# ਦ੍ਰਿਸ਼ਟੀਕੋਣ

**—ਅਮਰ ਭਾਰਤੀ**

ਅਠਾਰਾਂ ਸਾਲ ਪਹਿਲਾਂ ੧੯੭੯ ਵਿਚ ਮੇਰੀ ਪੁਸਤਕ "ਸਤਿਗੁਰੂ ਤਿਸ ਕਾ ਨਾਉ॥" ਪ੍ਰਕਾਸ਼ਿਤ ਹੋਈ ਸੀ। ਇਸ ਪੁਸਤਕ ਦੀ ਅੰਤਿਕਾ ਵਿਚ, ਜੋ ਕਿ ਪੁਸਤਕ ਦੇ ਆਖਰੀ ਪੰਨਿਆਂ ੧੯੯-੨੦੦ ਉਪਰ ਛਪੀ – ਸਿੱਖ ਇਤਿਹਾਸ ਦੇ ਬੀਤੇ, ਵਰਤਮਾਨ ਅਤੇ ਭਵਿਖਤ ਰੁਝਾਨ ਬਾਰੇ ਦੋ ਪੰਨੇ ਲਿਖੇ ਸਨ।

ਅੱਜ ਜਦੋਂ ਪੰਜਾਬ ਵਿਚ ਅਕਾਲੀ-ਭਾਜਪਾ ਪਾਰਟੀਆਂ ਨੇ ਰਲ ਕੇ ਚੋਣਾਂ ਲੜੀਆਂ ਅਤੇ ਜਿੱਤੀਆਂ, ਪੰਜਾਬ ਵਿਚ ਸਾਂਝੀ ਸਰਕਾਰ ਵੀ ਬਣਾਈ ਹੈ ਤਾਂ ਮੈਂ ਆਪਣੀ ਉਸ ਪੁਸਤਕ ਦੇ ਉਹ ਦੋ ਪੰਨੇ ਦੁਬਾਰਾ ਪੜ੍ਹੇ ਹਨ। ਉਨ੍ਹਾਂ ਦੋ ਪੰਨਿਆਂ ਨੂੰ ਪੜ੍ਹਨ ਤੋਂ ਬਾਅਦ ਮੇਰਾ ਜੀ ਕੀਤਾ ਹੈ ਕਿ ਪੰਜਾਬ ਦੇ ਤੇ ਹਿੰਦੁਸਤਾਨ ਦੇ ਵੀ ਬੌਧਿਕ ਵਰਗ ਅੱਗੇ ਇਹ ਸਵਾਲ ਰੱਖਾਂ ਕਿ ਉਹਨਾਂ ਪੰਨਿਆਂ ਵਿਚ ਦਰਜ 'ਦ੍ਰਿਸ਼ਟੀਕੋਣ' ਬਾਰੇ ਤੁਹਾਡਾ ਅੱਜ ਕੀ ਵਿਚਾਰ ਹੈ? ਕੀ ਤੁਹਾਡੇ ਵਿਚੋਂ ਵੀ ਕਿਸੇ ਨੇ ਅਠਾਰਾਂ ਸਾਲ ਪਹਿਲਾਂ ਇੰਜ ਸੋਚਿਆ ਸੀ? ਅਤੇ ਜੋ ਇਨ੍ਹਾਂ ਦੋ ਪੰਨਿਆਂ ਵਿਚ ਉਦੋਂ ਲਿਖਿਆ ਗਿਆ ਸੀ ਵਰਤਮਾਨ ਉਸ ਤੋਂ ਵੀ ਹੋਰ ਅਗੇਰੇ ਵਧ ਗਏ ਕਦਮਾਂ ਦੀ ਗੱਲ ਦੱਸ ਰਿਹਾ ਹੈ ਨਾ।

ਇਸ ਤੋਂ ਅੱਗੇ "ਸਤਿਗੁਰੂ ਤਿਸ ਕਾ ਨਾਉ॥" ਪੁਸਤਕ ਦੀ ਅੰਤਿਕਾ ਵਾਲੇ ਉਹ ਦੋ ਪੰਨੇ ਹਾਜ਼ਿਰ ਹਨ—ਜਿਨ੍ਹਾਂ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਹੋਏ ਇਕ ਸੰਘਰਸ਼ ਵਲ ਇਸ਼ਾਰਾ ਹੈ। ਉਹ ਸੰਘਰਸ਼ ਦੇਸ਼ ਵਿਚ ਲੱਗੀ ਐਮਰਜੈਂਸੀ ਦੇ ਵਿਰੋਧ ਦਾ ਸੰਘਰਸ਼ ਸੀ। ਉਸ ਸੰਘਰਸ਼ ਬਾਰੇ ਲਿਖੀਆਂ ਦੋ ਸਤਰਾਂ ਇੰਜ ਸਨ—

"ਅਤੇ ਇਹ ਇਕ ਚਮਤਕਾਰਕ ਇਤਿਹਾਸਕ ਸੱਚਾਈ ਹੈ ਕਿ ਸਿੱਖਾਂ ਦੇ ਇਕ ਵੱਡੇ ਤੇ ਬਾਅਸਰ ਅੰਸ਼ ਨੇ ਸ: ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਇਸ ਸੰਘਰਸ਼ ਵਿਚ ਬਹੁਤ ਵੱਡਾ ਹਿਸਾ ਪਾਇਆ ਹੈ।"

ਇਸ ਤੋਂ ਅੱਗੇ "ਸਤਿਗੁਰੂ ਤਿਸ ਕਾ ਨਾਉ॥" ਦੀ 'ਅੰਤਿਕਾ' ਪੜ੍ਹਨ ਦੀ ਕਿਰਪਾ ਕਰੋ।

## ਅੰਤਿਕਾ

ਬੀਤੇ ਇਤਿਹਾਸ ਦੀ ਚਾਹੇ ਜਿਹੋ ਜਿਹੀ ਵਿਆਖਿਆ ਕਰ ਲਈ ਜਾਏ ਤੇ ਖੁਸ਼-ਫਹਿਮੀ ਵਿਚ ਰਹਿ ਲਿਆ ਜਾਵੇ, ਪਰ ਇਤਿਹਾਸ ਦਾ ਯਥਾਰਥ ਨਹੀਂ ਬਦਲਦਾ—ਉਹ ਆਪਣੇ ਨਤੀਜਿਆਂ ਰਾਹੀਂ ਸੱਚੋ ਸੱਚ ਬੋਲਦਾ ਰਹਿੰਦਾ ਹੈ।

ਪਰ ਭਵਿਖਤ ਇਤਿਹਾਸ ਦੇ ਸੰਕੇਤਾਂ ਦਾ ਵਰਤਮਾਨ ਦੇ ਚਾਲ ਚਲਣ ਤੋਂ ਕੁਝ ਨਾ ਕੁਝ ਅੰਦਾਜ਼ਾ ਹੋ ਜਾਂਦਾ ਹੈ।

ਮਜ਼ਹਬ ਦਾ ਬਾਹਰੀ ਸੰਗਠਨਾਤਮਕ ਤੇ ਰਾਜਸੀ ਰੂਪ ਮਨੁੱਖੀ ਸਮਾਜ ਵਿਚ ਪਾੜਾ ਪਾਉਂਦਾ, ਵਖਰੇਂਵਾਂ ਵਧਾਉਂਦਾ ਤੇ ਹੰਕਾਰ ਦੇ ਨਾਲ ਪਰਸਪਰ ਤੌਰ ਤੇ ਘਿਰਣਾ ਪੈਦਾ ਕਰਨ ਵਾਲਾ ਹੁੰਦਾ ਹੈ—ਜਦੋਂ ਕਿ ਮਜ਼ਹਬ ਦਾ ਅੰਦਰਲਾ ਅਧਿਆਤਮਕ ਪੱਖ ਜੀਵ ਮਾਤਰ ਵਿਚ ਰੱਬ ਦੀ ਹੋਂਦ ਮਹਿਸੂਸ ਕਰਵਾਉਂਦਾ ਹਰੇਕ ਨਾਲ ਪਿਆਰ ਵਧਾਉਂਦਾ ਅਤੇ ਸਮਾਜ ਦੇ ਸਾਰੇ ਨਰੋਏ ਤੱਤਾਂ ਨੂੰ ਆਪਸ ਵਿਚ ਜੋੜਨ ਵਾਲਾ ਹੁੰਦਾ ਹੈ।

ਸਤਿਗੁਰੂ ਨਾਨਕ ਨੇ ਜਿਸ ਸਿੱਖ ਮੱਤ ਦੀ ਬੁਨਿਆਦ ਰਖੀ ਤੇ ਗੁਰੂ ਪਰੰਪਰਾ ਰਾਹੀਂ ਜਿਹੜੀ ਵਧੀ ਫੁੱਲੀ—ਉਹ ਅੰਦਰ ਦੇ ਅਧਿਆਤਮਕ ਧਰਮ ਦੀ ਬੁਨਿਆਦ ਸੀ। ਗੁਰਬਾਣੀ ਉਸ ਦਾ ਪਰਮਾਣ ਹੈ।

ਸਿੱਖਾਂ ਅੰਦਰ ਵਖਰੇਂਵੇਂ ਦੀ ਭਾਵਨਾ ਸਤਿਗੁਰੂ ਸਾਹਿਬਾਨ ਨੇ ਜਗਾਈ – ਉਹ ਤਾਂ ਜੋੜਦੇ ਹੀ ਰਹੇ ਹਨ ਅਤੇ ਇਹ ਇਕ ਵਡੀ ਹਕੀਕਤ ਹੈ ਕਿ ਅੱਜ ਵੀ ਜਿਹਨਾਂ ਵਿਚ ਜਿੰਨਾ ਕੁ ਸਿੱਖੀ ਚਾਲ-ਚਲਣ ਹੈ ਉਹ ਸਤਿਗੁਰੂ ਦੀ ਲਗਾਤਾਰ ਸੰਗਤ ਕਾਰਨ ਹੈ—ਰਾਜਸੀ ਸੰਗਠਨ ਕਰਕੇ ਨਹੀਂ। ਉਹ ਰਾਜਸੀ ਸੰਗਠਨ ਖ਼ਾਲਸਾ ਰਾਜ ਦੇ ਖਾਤਮੇ ਨਾਲ ਹੀ ਟੁਟ ਗਿਆ ਸੀ। ਫਿਰ ਪਰਤੱਖ ਰੂਪ ਵਿਚ ਸਿੱਖ ਦੋ ਧੜਿਆਂ ਵਿਚ ਵੰਡੇ ਗਏ—ਇਕ ਉਹ ਜੋ ਸਤਿਗੁਰੂ ਦੇ ਲੜ ਲਗ ਗਏ ਅਤੇ ਦੂਜੇ ਉਹ ਜੋ ਅੰਗਰੇਜ਼ਾਂ ਦੇ ਅਸਰ ਹੇਠ ਆ ਕੇ ਰਾਜਸੀ ਸਵਾਰਥਾਂ ਦੀ ਪੂਰਤੀ ਵਿਚ ਜੁਟ ਪਏ।

ਅਜ ਸਥਿਤੀ ਬਦਲ ਰਹੀ ਹੈ।

੧. ਮੁਸਲਿਮ ਹਮਲਾਵਰ ਅੱਜ ਹਾਕਮ ਨਹੀਂ।

੨. ਵਖਰੇਂਵੇਂ ਦੀ ਨੀਤੀ ਉਪਰ ਰਾਜ ਚਲਾਉਣ ਵਾਲੀ ਅੰਗਰੇਜ਼ੀ ਹਕੂਮਤ ਵੀ ਨਹੀਂ।

੩. ਸਿੱਖ ਸਮਾਜ ਦੀ ਅੰਗਰੇਜ਼ੀ ਅਸਰ ਹੇਠਲੀ ਪੀੜ੍ਹੀ ਆਪਣੀ ਉਮਰ ਭੋਗ ਕੇ ਹੌਲੀ ਹੌਲੀ ਸਫ਼ਾਂ ਵਲ੍ਹੇਟ ਰਹੀ ਹੈ ਤੇ ਨਵੀਂ ਆਜ਼ਾਦ ਪੀੜ੍ਹੀ ਵਧੇਰੇ ਵਿਸ਼ਲੇਸ਼ਕ, ਵਧੇਰੇ ਚੇਤੰਨ ਅਤੇ ਦੁਨੀਆਂ ਭਰ ਦੇ ਚਿੰਤਨ ਨਾਲ ਜੁੜੀ ਹੋਣ ਕਰਕੇ ਤੰਗ ਨਜ਼ਰ ਨਹੀਂ।

ਹਿੰਦੁਸਤਾਨ ਵਿਚ ਤੀਹ ਸਾਲ ਤਕ ਉਨ੍ਹਾਂ ਸ਼ਕਤੀਆਂ ਦੀ ਪਰਬਲਤਾ ਰਹੀ ਜਿਨ੍ਹਾਂ ਨੂੰ ਅੰਗਰੇਜ਼ਾਂ ਕੋਲੋਂ ਵਿਰਾਸਤ

ਵਿਚ ਰਾਜ ਤੇ ਮਜ਼ਹਬੀ ਚਿੰਤਣ ਮਿਲਿਆਂ ਸੀ। ਮੂਲ ਰੂਪ ਵਿਚ ਉਹ ਯਥਾ ਸਥਿਤੀ ਵਾਦੀ ਹੀ ਸਨ। ਪਰ ਤੀਹ ਸਾਲ ਬਾਅਦ ਹਿੰਦੁਸਤਾਨ ਨੇ ਯਥਾ ਸਥਿਤੀ ਦੀ ਹਾਲਤ ਨੂੰ ਮੰਨਣ ਤੋਂ ਇਨਕਾਰ ਕਰਕੇ ਉਸ ਵਿਰੁਧ ਇਕ ਜ਼ਬਰਦਸਤ ਸੰਘਰਸ਼ ਕੀਤਾ ਹੈ।

ਅਤੇ ਇਹ ਇਕ ਚਮਤਕਾਰਕ ਇਤਿਹਾਸਕ ਸਚਾਈ ਹੈ ਕਿ ਸਿੱਖਾਂ ਦੇ ਇਕ ਵਡੇ ਤੇ ਬਾਅਸਰ ਅੰਸ਼ ਨੇ ਸ: ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਇਸ ਸੰਘਰਸ਼ ਵਿਚ ਬਹੁਤ ਵਡਾ ਹਿੱਸਾ ਪਾਇਆ ਹੈ।

ਸੈਂਕੜੇ ਸਾਲਾਂ ਬਾਅਦ ਇਤਿਹਾਸ ਨੇ ਇਕ ਵਾਰੀ ਫਿਰ ਇਹ ਵੇਖਿਆ ਹੈ ਕਿ ਸਿੱਖਾਂ ਦੇ ਇਸ ਅੰਸ਼ ਨੇ ਗੁਰਦਵਾਰਿਆਂ, 'ਪੰਥ ਖ਼ਤਰੇ ਵਿਚ' 'ਰਾਜ ਕਰੇਗਾ ਖ਼ਾਲਸਾ' ਆਦਿ ਦੀ ਨੀਤੀ ਨੂੰ ਇਕ ਪਾਸੇ ਰੱਖ ਕੇ ਹਿੰਦੁਸਤਾਨ ਦੀ ਬਦਲਦੀ ਸੋਚ ਤੇ ਸੰਘਰਸ਼ ਵਿਚ ਯੋਗਦਾਨ ਕੀਤਾ ਹੈ।

ਬੇਸ਼ਕ ਸਿੱਖਾਂ ਵਿਚ ਅਜੇ ਅੰਗਰੇਜ਼ੀ ਰਾਜ ਦੇ ਅਸਰ ਹੇਠ ਜੰਮੇ ਪਲੇ ਤੇ ਵਧੇ ਫੁੱਲੇ ਅਨਸਰ ਦੀ ਕੁਝ ਤਾਕਤ ਹੈ ਤੇ ਉਹ ਲਗਾਤਾਰ ਵਖਰੇਂਵੇਂ ਦੀ ਨੀਤੀ ਉਪਰ ਚਲਦਾ ਹੋਇਆ ਨਵੀਆਂ ਨਵੀਆਂ ਸਮੱਸਿਆਵਾਂ ਖੜ੍ਹੀਆਂ ਕਰਦਾ ਹੈ, ਪਰ ਵੇਖਣ ਵਿਚ ਆ ਰਿਹਾ ਹੈ ਕਿ ਅੰਗਰੇਜ਼ੀ ਰਾਜ ਦੇ ਨਾ ਰਹਿਣ ਕਾਰਨ ਉਸ ਅਨਸਰ ਨੂੰ ਹੁਣ ਤਾਕਤ ਨਹੀਂ ਮਿਲ ਰਹੀ ਤੇ ਉਹ ਲਗਾਤਾਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਨਵਾਂ, ਤਰਕਸ਼ੀਲ ਮਿਲਾਪੀ ਤੇ ਉਸਾਰੂ ਅਨਸਰ ਲਗਾਤਾਰ ਤਾਕਤਵਰ ਹੋ ਰਿਹਾ ਹੈ।

ਇਸ ਸਾਰੇ ਅਮਲ ਵਿਚੋਂ ਭਵਿਖ ਲਈ ਸ਼ੁਭ ਸੰਕੇਤ ਮਿਲ ਰਹੇ ਹਨ।

ਧਰਮ ਤੇ ਰਾਜਨੀਤੀ—ਅਮਲੀ ਤੌਰ ਤੇ ਅੱਡ ਅੱਡ ਹੋਣੇ ਸ਼ੁਰੂ ਹੋ ਚੁਕੇ ਹਨ—ਭਾਵੇਂ ਕਿ ਅਜੇ ਉਨ੍ਹਾਂ ਦੀ ਤਸਵੀਰ ਸਪਸ਼ਟ ਹੋ ਕੇ ਹਰ ਕਿਸੇ ਨੂੰ ਨਹੀਂ ਦਿਸ ਰਹੀ। ਰਾਜਸੀ ਤਾਕਤ ਸਿੱਖਾਂ ਵਿਚ ਇਸ ਵੇਲੇ ਇਕ ਰਾਜਸੀ ਸੰਗਠਨ ਕੋਲ ਹੈ ਜੋ ਕਿ ਦਿਨੋ-ਦਿਨ ਧਰਮ ਨਿਰਪੱਖ ਹੋਣ ਲਈ ਮਜਬੂਰ ਹੋ ਰਿਹਾ ਹੈ। ਪਰ ਧਰਮ ਦੇ ਪੱਖ ਤੋਂ ਲੋਕ ਇਸ ਵੇਲੇ ਦੇਹਧਾਰੀ ਸਤਿਗੁਰੂ ਦੇ ਅਸਰ ਹੇਠ ਆ ਰਹੇ ਹਨ ਤੇ ਉਨ੍ਹਾਂ ਦੀ ਗਿਣਤੀ ਲਗਾਤਾਰ ਵਧ ਰਹੀ ਹੈ।

ਅਗਲੇ ਕੁਝ ਦਹਾਕਿਆਂ ਵਿਚ ਹਾਲਤ ਹੋਰ ਬਦਲਣ ਦੇ ਸੰਕੇਤ ਮਿਲ ਰਹੇ ਹਨ।

ਮਜ਼ਹਬ ਦੇ ਆਧਾਰ ਉਪਰ ਰਾਜ ਕਾਇਮ ਕਰਨ ਦਾ ਇਕ ਵੱਡਾ ਤਜਰਬਾ ਪਾਕਿਸਤਾਨ ਦੀ ਕਾਇਮੀ ਦੀ ਸ਼ਕਲ ਵਿਚ ਹੋਇਆ ਸੀ—ਜੋ ਕਿ ਦੋ ਦਹਾਕਿਆਂ ਵਿਚ ਹੀ ਟੁਟ ਗਿਆ। ਪਾਕਿਸਤਾਨ ਦੇ ਦੋ ਟੁਕੜੇ ਹੋ ਗਏ। ਬਾਕੀ ਦਾ ਪਾਕਿਸਤਾਨ ਟੁਟਣ ਦੇ ਅਮਲ ਵਿਚ ਹੈ। ਮਜ਼ਹਬ ਉਸ ਨੂੰ ਜੋੜੀ ਰਖਣ ਵਿਚ ਸਹਾਇਕ ਨਹੀਂ ਹੋ ਰਿਹਾ।

ਵਖਰੇਵਾਂ ਚਾਹੁਣ ਵਾਲੇ ਸਿੱਖਾਂ ਦੀ ਪਰੇਰਨਾ ਦਾ ਉਹ ਇਕ ਉਪਾਦਾਨ ਕੇਂਦਰ ਤੇ ਸਰੋਤ ਸੀ ਜੋ ਕਿ ਟੁਟ ਗਿਆ ਹੈ।

ਕਈ ਮੁਸਲਿਮ ਦੇਸ਼ਾਂ ਵਿਚ ਮੁਸਲਿਮ ਸ਼ਰਈਅਤ ਦੇ ਕਾਨੂੰਨਾਂ ਨੂੰ ਰਾਜ ਭਾਗ ਦਾ ਹਿੱਸਾ ਬਣਾਨ ਦੀ ਇਕ ਮੁਹਿੰਮ ਸ਼ੁਰੂ ਹੋਈ ਹੈ—ਪਰ ਦੁਨੀਆਂ ਦਾ ਅਤੇ ਸਿੱਖਾਂ ਦਾ ਵੀ ਚੇਤੰਨ ਤਬਕਾ ਉਸ ਬਾਰੇ ਇਸ ਸਹੀ ਨਿਰਣੇ ਉਪਰ ਪੁਜ ਰਿਹਾ ਹੈ ਕਿ ਇਹ ਕੋਸ਼ਿਸ਼ਾਂ ਮਾਨਸਿਕ ਤੇ ਪਦਾਰਥ ਪੱਖ ਤੋਂ ਹੀ ਪਛੜੇ ਲੋਕਾਂ ਉਪਰ ਮੱਧ ਜੁਗੀਨ ਡਿਕਟੇਟਰਸ਼ਿਪ ਨੂੰ ਕਾਇਮ ਰਖਣ ਦੀਆਂ ਬਦਲਵੀਆਂ ਸ਼ਕਲਾਂ ਦੀਆਂ ਆਖ਼ਰੀ ਕੋਸ਼ਿਸ਼ਾਂ ਹਨ—ਜੋ ਕਿ ਅਗਲੇ ਕੁਝ ਦਹਾਕਿਆਂ ਵਿਚ ਹੀ ਅਸਫਲ ਹੋ ਜਾਣਗੀਆਂ।

ਨਵੀਂ ਸਿੱਖ ਪੀੜ੍ਹੀ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ—ਹੁਣ ਅੰਗਰੇਜ਼ੀ ਚਿੰਤਨ ਦੇ ਅਸਰ ਹੇਠ ਨਹੀਂ ਸਗੋਂ ਮੌਲਿਕ ਚਿੰਤਨ ਦੀ ਰੌਸ਼ਨੀ ਵਿਚ—ਅਧਿਅਨ ਕਰਨ ਵਲ ਰੁਚੀ ਵਿਖਾ ਰਹੀ ਹੈ ਤੇ ਨਿਸਚਿਤ ਰੂਪ ਵਿਚ ਆਪਣੇ ਇਸ ਸਰਬ ਸਰੇਸ਼ਟ ਵਿਰਸੇ ਨੂੰ ਉਸ ਦੇ ਸਹੀ ਅਰਥਾਂ ਵਿਚ ਸਮਝਣ ਲਈ ਇਕ ਤਗੜੀ ਕੋਸ਼ਿਸ਼ ਹੋਵੇਗੀ। ਇਸ ਨਵੀਂ ਪੀੜ੍ਹੀ ਦਾ ਮੁਕਾਬਲਾ ਬੌਧਕ ਖੇਤਰ ਵਿਚ ਕਰਨ ਲਈ ਅੰਗਰੇਜ਼ੀ ਰਾਜ ਦੀ ਦੇਣ ਸਿੰਘ ਸਭਾ ਨੇ ਬਹੁਤ ਸਾਰੀਆਂ ਰੋਕ-ਬੰਦੀਆਂ ਸ਼ੁਰੂ ਕਰ ਦਿਤੀਆਂ ਹਨ ਤੇ ਕਈ ਸੰਸਥਾਵਾਂ ਖੜ੍ਹੀਆਂ ਕਰਕੇ ਗੁਰਬਾਣੀ ਦੇ ਅਰਥਾਂ ਨੂੰ ਜ਼ੋਰ ਸ਼ੋਰ ਨਾਲ ਅਦਲਿਆ ਬਦਲਿਆ ਜਾ ਰਿਹਾ ਹੈ—ਪਰ ਹਾਲਤ ਉਨ੍ਹਾਂ ਦੇ ਅਨੁਕੂਲ ਨਹੀਂ ਰਹਿ ਸਕਦੀ--ਕਿਉਂਕਿ ਅੰਗਰੇਜ਼ ਜਾ ਚੁਕੇ ਹਨ ਤੇ ਹਿੰਦੁਸਤਾਨ ਮੁੜ ਕੇ ਆਪਣੀ ਪਛਾਣ ਲੱਭ ਰਿਹਾ ਹੈ--ਇਸ ਪਛਾਣ ਦੀ ਕੋਸ਼ਿਸ਼ ਵਿਚ ਨਵੀਂ ਸਿੱਖ ਪੀੜ੍ਹੀ ਦਾ ਯੋਗਦਾਨ ਸਭ ਤੋਂ ਵੱਡਾ ਅਤੇ ਸਭ ਤੋਂ ਮਹਤਵਪੂਰਨ ਹੋਵੇਗਾ। ਕਿਉਂਕਿ ਧਰਮ-ਚਿੰਤਣ ਵਿਚ ਸਤਿਗੁਰੂ ਨਾਨਕ ਦੇਵ ਜੀ ਅਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਏਨੀ ਨਵੀਂ ਤੇ ਏਨੀ ਸਮਨਵਯੀ ਹੈ ਕਿ ਇਸਨੂੰ ਦੁਨੀਆਂ ਭਰ ਦੇ ਅਧਿਆਤਮਕ ਚਿੰਤਨ ਦਾ ਸਰਵੋਚ ਵਿਕਸਿਤ ਰੂਪ ਕਹਿਣਾ ਅਤਿ ਕਥਨੀ ਨਹੀਂ ਹੋਵੇਗੀ।

# ਖ਼ਾਲਸਾ ਪਦ ਨਿਰਣੈ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਖ਼ਾਲਸਾ ਸ਼ਬਦ ਕੀ ਹੈ, ਇਸਦੇ ਅਰਥ ਕੀ ਹਨ ਅਤੇ ਇਸ ਦੀ ਵਰਤੋਂ ਕਦੋਂ ਸਿਖ ਪੰਥ ਵਿਚ ਹੋਣੀ ਸੁਰੂ ਹੋਈ ਅਤੇ ਕਿਹਨਾਂ ਸਿਖਾਂ ਨੂੰ ਖਾਲਸਾ ਕਿਹਾ ਜਾਂਦਾ ਹੈ ? ਇਸ ਬਾਰੇ ਸਮੇਂ ਸਮੇਂ ਵਖ ਵਖ ਵਿਦਵਾਨਾਂ ਨੇ ਵੱਖ ਵੱਖ ਅਰਥ ਕੀਤੇ ਹਨ ਅਤੇ ਸਚਾਈ ਪ੍ਰਗਟ ਕਰਨ ਦੀ ਥਾਂ ਗਲਤ ਪਰੰਪਰਾਵਾਂ ਤੇ ਧਾਰਨਾਵਾਂ ਨੂੰ ਜਨਮ ਦੇ ਦਿਤਾ ਹੈ। ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਖਾਲਸਾ ਸ਼ਬਦ ਦੀ ਵਰਤੋਂ ਦਸਮ ਗੁਰੂ ਜੀ ਨੇ ਖਾਲਸਾ ਪੰਥ ਸਾਜਣ ਤੋਂ ਬਾਅਦ ਹੀ ਕੀਤੀ, ਇਸ ਤੋਂ ਪਹਿਲਾਂ ਸਿਖ ਪੰਥ ਵਿਚ ਇਸ ਦਾ ਅਭਾਵ ਸੀ, ਪਰੰਤ ਇਹ ਧਾਰਨਾ ਗਲਤ ਹੈ। ਹੋਰ ਆਮ ਵਿਦਵਾਨਾਂ ਦੀ ਰਾਇ ਹੈ ਕਿ ਜਦੋਂ ਕੋਈ ਪ੍ਰਾਣੀ ਖੰਡੇ ਬਾਟੇ ਦਾ ਅੰਮ੍ਰਿਤ ਛਕ ਲੈਂਦਾ ਹੈ ਤਾਂ ਉਹ ਖਾਲਸਾ ਕਹਿਲਾਉਣ ਦਾ ਅਧਿਕਾਰੀ ਹੈ, ਹੋਰ ਕੋਈ ਖਾਲਸਾ ਨਹੀਂ, ਇਸ ਦੀ ਹਾਮੀ ਡਾ. ਗੰਡਾ ਸਿੰਘ ਅਤੇ ਹੋਰ ਇਤਿਹਾਸਕਾਰਾਂ ਨੇ ਭਰੀ ਹੈ ਪਰੰਤੂ ਇਹ ਵਿਚਾਰ ਵੀ ਠੀਕ ਨਹੀਂ ਹੈ। ਇਸ ਲੇਖ ਵਿਚ ਅਸੀਂ ਇਤਿਹਾਸਕ ਸਬੂਤਾਂ ਨਾਲ ਖਾਲਸਾ ਪਦ ਦਾ ਨਿਰਣੈ ਕਰਨਾ ਹੈ।

ਖਾਲਸਾ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਭਾਈ ਕਾਹਨ ਸਿੰਘ ਨਾਭਾ ਨੇ ਗੁਰਸ਼ਬਦ ਰਤਨਾਕਰ ਮਹਾਨਕੋਸ਼ ਵਿਚ ਸ਼ੁਧ, ਬਿਨਾਂ ਮਿਲਾਵਟ ਦਸਿਆ ਹੈ ਅਤੇ ਫਿਰ ਐਸੀ ਜ਼ਮੀਨ ਜਾਂ ਮੁਲਕ ਵੀ ਦਸਿਆ ਜੋ ਬਾਦਸ਼ਾਹ ਦੇ ਸਿਧੇ ਤੌਰ ਤੇ ਅਧੀਨ ਹੋਵੇ ਅਤੇ ਕਿਸੇ ਜਾਗੀਰਦਾਰ ਦੀ ਮਲਕੀਅਤ ਨਾ ਹੋਵੇ। ਇਸ ਦੀ ਹਾਮੀ ਡਾ. ਗੰਡਾ ਸਿੰਘ ਨੇ ਵੀ ਭਰੀ ਹੈ। ਡਾ. ਗੰਡਾ ਸਿੰਘ ਪੁਸਤਕ "ਹੁਕਮਨਾਮੇ" ਦੀ ਭੂਮਿਕਾ ਦੇ ਪੰਨਾ ੨੫ ਤੇ ਇਸ ਪ੍ਰਕਾਰ ਲਿਖਦੇ ਹਨ :—

"ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਇਹ ਸ਼ਬਦ ਆਮ ਆਉਂਦੇ ਹਨ : "ਤੁਸੀਂ ਮੇਰਾ ਖਾਲਸਾ ਹੋ", "ਸੰਗਤ ਮੇਰਾ ਖਾਲਸਾ ਹੈ।" ਇਸ ਲਈ ਜਿਨ੍ਹਾਂ ਅਰਥਾਂ ਵਿਚ ਇਹ ਸ਼ਬਦ ਇਥੇ ਵਰਤੋਂ ਵਿਚ ਆਇਆ ਹੈ ਉਹ ਵਿਸ਼ੇਸ਼ ਸੰਕੇਤਕ ਹੈ। 'ਖਾਲਿਸਾ' ਜਾਂ 'ਖਾਲਸਾ' ਦਾ ਮੂਲ ਖਾਲਿਸ ਹੈ ਜਿਸ ਦੇ ਅਰਥ ਹਨ : ਨਿਰਮਲ ਸਾਫ਼, ਪਵਿਤਰ। ਪਰ 'ਖਾਲਸਾ' ਵਿਸ਼ੇਸ਼ ਅਰਥਾਂ ਵਿਚ ਮੁਗਲ ਰਾਜ ਵਿਚ ਉਸ ਮੁਲਕ ਜਾਂ ਮੁਲਕ ਦੇ ਹਿੱਸੇ ਜਾਂ ਜ਼ਮੀਨਾਂ ਲਈ ਵਰਤਿਆ ਜਾਂਦਾ ਸੀ, ਜਿਨ੍ਹਾਂ ਦਾ ਪਰਬੰਧ ਸਿੱਧਾ ਬਾਦਸ਼ਾਹ ਜਾਂ ਸਰਕਾਰ ਵਲੋਂ ਕੀਤਾ ਜਾਂਦਾ ਸੀ ਜਾਂ ਜਿਨ੍ਹਾਂ ਦਾ ਮਾਲੀਆ ਸਿੱਧਾ ਬਾਦਸ਼ਾਹੀ ਜਾਂ ਸਰਕਾਰੀ ਖਜ਼ਾਨੇ ਵਿਚ ਜਾਂਦਾ ਸੀ ਅਤੇ ਕਿਸੇ ਜਗੀਰਦਾਰ ਜਾਂ ਜ਼ਿਮੀਂਦਾਰ ਦਾ ਉਸ ਵਿਚ ਕੋਈ ਦਖਲ ਨਹੀਂ ਸੀ ਹੁੰਦਾ। ਇਨ੍ਹਾਂ ਵਿਸ਼ੇਸ਼ ਅਰਥਾਂ ਵਿਚ ਹੀ ਗੁਰੂ ਜੀ ਨੇ ਇਹ ਸ਼ਬਦ ਵਰਤਿਆ ਹੈ ਜਦੋਂ ਤੋਂ ਉਨ੍ਹਾਂ ਨੇ ਮਸੰਦਾਂ ਦੀ ਵਿਚੋਲਗੀਰੀ ਉਡਾਕੇ ਸਿਖ ਸੰਗਤਾਂ ਅਤੇ ਉਨ੍ਹਾਂ ਦੇ ਮੁਖੀਆਂ ਨਾਲ ਆਪਣਾ ਸਿੱਧਾ ਸੰਬੰਧ ਜੋੜ ਲਿਆ। ਇਸ ਲਈ ਉਹ ਸਭ ਸਿਖ ਅਤੇ ਸੰਗਤਾਂ ਗੁਰੂ ਜੀ ਦਾ 'ਖਾਲਸਾ' ਹੋ ਗਏ।"

## ਡਾਕਟਰ ਹਰੀ ਰਾਮ ਗੁਪਤਾ

ਪ੍ਰਸਿਧ ਇਤਿਹਾਸਕਾਰ ਡਾਕਟਰ ਹਰੀ ਰਾਮ ਗੁਪਤਾ ਆਪਣੇ ਲੇਖ "ਖਾਲਸਾ ਕੌਣ ਹੈ ?" (ਦੇਖੋ ਸਚਿਤਰ ਕੌਮੀ ਏਕਤਾ--ਮਾਸਿਕ ਨਵੀਂ ਦਿਲੀ ਅਗਸਤ ੧੯੭੭, ਪੰਨਾ ੩੭) ਖਾਲਸਾ ਸ਼ਬਦ ਦਾ ਵਿਸਲੇਸ਼ਣ ਇਸ ਪ੍ਰਕਾਰ ਹਨ :—

੧. ਖੇ ਜਾਂ ਖ ਦਾ ਭਾਵ ਹੈ ਖੁਦ ਜਾਂ ਆਪਣਾ ਆਪ।

੨. ਅਲਫ ਜਾਂ ਅ (ਾ) ਦਾ ਭਾਵ ਹੈ ਅਕਾਲ ਪੁਰਖ ਜਾਂ (ਪ੍ਰਮਾਤਮਾ)

੩. ਲਾਮ ਜਾਂ ਲ ਦਾ ਭਾਵ ਹੈ—ਲਬਾਇਕ, ਜਿਸਦਾ ਫ਼ਾਰਸੀ-ਅੰਗਰੇਜ਼ੀ ਡਿਕਸ਼ਨਰੀ ਐਸ. ਸੀ. ਪਾਲ, ੧੯੨੫ ਦੇ ਪੰਨਾ ੩੫੭ ਤੇ ਅਰਥ ਇਉਂ ਦਿਤਾ ਹੈ—ਤੁਸੀਂ ਮੈਥੋਂ ਕੀ ਚਾਹੁੰਦੇ ਹੋ ? ਮੈਂ ਇਥੇ ਹਾਂ ਤੁਸੀਂ ਕੀ ਚਾਹੁੰਦੇ ਹੋ ?

੪. ਸਵਾਦ ਜਾਂ ਸ ਦਾ ਸੰਕੇਤ—ਸਾਹਿਬ ਜਾਂ ਮਾਲਕ ਵੱਲ ਹੈ।

੫. ਅਖੀਰ ਤੇ ਾ ਜਾਂ ਹ ਹੈ। ਅਲਫ਼ ਜਾਂ ਅ ਦਾ ਸੰਕੇਤ ਆਜ਼ਾਦ ਜਾਂ ਮੁਕਤੀ ਵੱਲ ਹੈ। ਜੇ ਇਹ 'ਹ' ਨਾਲ ਲਿਖਿਆ ਜਾਵੇ ਤਾਂ ਇਸ ਦਾ ਸੰਕੇਤ ਹੁਮਾ (ਬਾਜ਼), ਜੋ ਇਕ ਮਿਥਿਕ ਪੰਛੀ ਹੈ, ਵਲ ਹੋ ਜਾਂਦਾ ਹੈ।

ਇਉਂ ਖਾਲਸਾ ਦਾ ਭਾਵ ਉਹਨਾਂ ਸੰਤ ਸਿਪਾਹੀਆਂ ਤੋਂ ਹੈ ਜੋ ਆਜ਼ਾਦੀ ਲਈ ਜੂਝਦੇ ਹਨ ਤੇ ਆਜਾਦੀ ਦੀ ਫਤਹ ਤੋਂ ਬਾਅਦ ਇਸਦੀ ਰਖਿਆ ਕਰਦੇ ਹਨ।"

## ਸਿੱਖ ਇਤਿਹਾਸ ਵਿਚ ਖ਼ਾਲਸਾ ਸ਼ਬਦ ਦੀ ਵਰਤੋਂ

ਅਜੋਕੇ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਸਿੱਖ

ਇਤਿਹਾਸ ਵਿਚ ਪਹਿਲੀ ਵਾਰ ਦਸਮ ਗੁਰੂ ਜੀ ਨੇ ਹੀ ਇਸ ਸ਼ਬਦ ਦੀ ਵਰਤੋਂ ਕੀਤੀ ਸੀ, ਪ੍ਰੰਤੂ ਇਹ ਵਿਚਾਰ ਗਲਤ ਹੈ। ਸ੍ਰੀ ਆਦਿ ਗਰੰਥ ਵਿਚ ਦਰਜ ਕਬੀਰ ਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਹੋਈ ਹੈ। ਭਗਤ ਕਬੀਰ ਜੀ ਲਿਖਦੇ ਹਨ :

"ਕਹੁ ਕਬੀਰ ਜਨ ਭਏ ਖਾਲਸੇ
ਪ੍ਰੇਮ ਭਗਤਿ ਜਿਹ ਜਾਨੀ ॥" (ਰਾਗ ਸੋਰਠ)

ਭਗਤ ਕਬੀਰ ਜੀ ਤੋਂ ਬਾਅਦ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਇਸ ਸ਼ਬਦ ਦੀ ਵਰਤੋਂ ਕਰਦੇ ਹੋਇਆਂ ਲਿਖਿਆ ਹੈ : "ਪੂਰਬ ਕੀ ਸੰਗਤਿ ਗੁਰੂ ਦਾ ਖਾਲਸਾ ਹੈਇ।" ਹੁਕਮਨਾਮੇ ਦੀ ਅਸਲ ਇਬਾਰਤ ਦੇਖੋ :

ੴ ਸਤਿਗੁਰੂ

ਭਾਈ ਜਾਪੁ ਭਾਈ ਗੁਰਦਾਸ ਭਾਈ ਮੁਰਾਰੀ ਭਾਈ ਜੈਤਾ ਭਾਈ ਦਿਆਲਾ ਗੁਰੂ ਗੁਰੂ ਜਪਣਾ ਜਨਮ ਸਵਰੈ। ਸੰਗਤਿ ਦੀ ਕਾਮਨਾ ਪੂਰੀ ਹੋਗੁ ਸੰਗਤੀ ਦਾ ਰੁਜਗਾਰ ਹੋਗੁ ਸੰਗਤਿ ਕੀ ਕਾਰ ਜੁ ਲੇਹਗੁ ਗੁਰੂ ਦੀ ਆਗਿਆ ਹੈਇ ਕੀਰਤਨੁ ਕਰਣਾ ਇਕ ਦਾਸ ਭਲੀ ਜੁਗਤਿ ਰਹਣਾ ਮਾਸੁ ਮਛੀ ਦੇ ਨੇੜੇ ਨਹੀਂ ਨਹੀ ਆਵਣਾ। **ਪੂਰਬ ਦੀ ਸੰਗਤ ਗੁਰੂ ਦਾ ਖਾ ਸਾ ਹੈਇ** ਉਪਰੰਤਿ ਗੁਰੂ ਦੀ ਆਗਿਆ ਹੈਇ ਭਾਈ ਜਾਪੂ ਭਾਈ ਗੁਰਦਾਸੁ ਤੁਸਾ ਸਭਨਾਂ ਰਲਕੇ ਗੁਰਪੁਰਬ ਦੀ ਕਾਰ ਕਰਨੀ ਜਿਸਦਾ ਰੁਪਯਾ ਗੁਰੂ ਦੀ ਕਾਰ ਵਿਚਿ ਪਵਗੁ ਤਿਸਦਾ ਗੁਰੂ ਦੀ ਦਰਗਹ ਥਾਇ ਪਵਗੁ ਤਿਸ ਨੋ ਕਦੇ ਕਿਛੁ ਥੁੜੁ ਨ ਹੋਸਉ ਏ ਹਵਾਲ ਸਵ ਕੀ ਹੋਇ ਰੁਪਯੇ ਸਤਿ ਸਤਿ ਦੀ ਹੁੰਡੀ ਕਰਿ ਭੇਜਣੀ ਪੰਦਰਹ ਜੋੜੇ ਮੈਨੇ ਸਵਾਇ ਭੇਜਣਾ ਪੰਦਰਹ ਬਾਬਾ ਜੀਉ ਨੋ ਸਵਾਇ ਭੇਜਣਾ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਖਾਲਸਾ ਸ਼ਬਦ ਦੀ ਵਰਤੋਂ ਆਪਣੇ ਹੁਕਮਨਾਮਿਆਂ ਵਿਚ ਕੀਤੀ ਹੈ, ਮਿਸਾਲ ਵਜੋਂ ਦੇਖੋ :

ੴ ਸਤਿਗੁਰੂ

ਸ੍ਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਬਠਾ ਸਰਬਤ ਸੰਗਤਿ ਪਟਣ ਦੀ ਗੁਰੂ ਸੰਗਤਿ ਦੀ ਬਾਹੁੜੀ ਕਰੈਗਾ ਸੰਗਤ ਦਾ ਗੁਰੂ ਰੁਜਗਾਰ ਕਰੇਗਾ ਸਭ ਮਨੋਰਥ ਪੂਰੇ ਹੋਣਗੇ ਸਰਬਤ ਸੰਗ ਤਿ ਦੀਵਾਲੀ ਨੋ ਦਰਸਨਿ ਆਵਣਾ ਜੋ ਸਿਖ ਦਰਸਨਿ ਆਵਗੁ ਸੋ ਨਿਹਾਲ ਹੋਗੁ ਪਟਣ ਦੀ ਸੰਗਤਿ ਸ੍ਰੀ ਗੁਰੂ ਜੀਉ ਦਾ ਖਾਲਸਾ ਹੈ ਗੁਰੂ ਸੰਗਤਿ ਨੋ ਸਰਬ ਸੁਖ ਦੇਗੁ ਭਾਈ ਬਠਾ ਸ੍ਰੀ ਗੁਰੂ ਪੁਤੁ ਹੈ ਜੁ ਆਖੈ ਸਰਬਤਿ ਸੰਗਤਿ ਮਨਣਾ ਖੁਸੀ ਹੈ।

(ਦੇਖੋ ਪੁਸਤਕ 'ਹੁਕਮਨਾਮੇ' ਸੰਪਾਦਕ ਡਾ. ਗੰਡਾ ਸਿੰਘ, ਪੰਨਾ ੭੭)

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੩੦ ਮਾਰਚ ੧੬੯੯ ਈਸਵੀਂ ਦੀ ਇਤਿਹਾਸਕ ਵਿਸਾਖੀ ਨੂੰ ਖਾਲਸਾ ਪੰਥ ਦੀ ਸਾਜਨਾ ਕਰਕੇ ਸਿਖ ਨੂੰ ਸਿਪਾਹੀ ਦਾ ਰੂਪ ਦਿਤਾ, ਉਸ ਸਮੇਂ ਤੋਂ ਸਿਖ ਜਗਤ ਵਿਚ ਸਿਖਾਂ ਦੇ ਦੋ ਵਰਗ ਹੋਂਦ ਵਿਚ ਆ ਗਏ, ਇਕ ਵਰਗ ਸਹਿਜਧਾਰੀ, ਸਿਖ ਅਖਵਾਉਣ ਲਗਾ ਜੋ ਪੂਰਬਲੇ ਨੌ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਅਤੇ ਉਹਨਾਂ ਵਲੋਂ ਦਰਸਾਏ ਮਾਰਗ ਤੇ ਚਲਦਾ ਹੋਇਆ ਦਸਮ ਪਾਤਸ਼ਾਹ ਜੀ ਨੂੰ ਦਸਵਾਂ ਗੁਰੂ ਮੰਨਦਾ ਸੀ। ਦੂਜਾ ਵਰਗ ਅੰਮ੍ਰਿਤਧਾਰੀ ਸਿਖਾਂ ਦਾ ਸੀ ਜਿਹਨਾਂ ਨੇ ੧੬੯੯ ਈਸਵੀਂ ਦੀ ਵਿਸਾਖੀ ਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਪੰਜ ਕਰਾਰੀ ਰਹਿਤ ਰਖਣੀ ਸ਼ੁਰੂ ਕੀਤੀ। ਅਜੋਕੇ ਲਗ ਭਗ ਸਾਰੇ ਵਿਦਵਾਨਾਂ ਦਾ ਵਿਚਾਰ ਹੈ ਕਿ ਅੰਮ੍ਰਿਤਧਾਰੀ ਸਿੰਘਾਂ ਨੂੰ ਹੀ ਖਾਲਸੇ ਕਿਹਾ ਜਾਂਦਾ ਸੀ ਅਤੇ ਦੂਜਾ ਸਿਖ, ਖਾਲਸਾ ਕਹਾਉਣ ਦਾ ਅਧਿਕਾਰੀ ਨਹੀਂ ਸੀ ਪਰੰਤੂ ਇਹ ਵਿਚਾਰ ਦਰੁਸਤ ਨਹੀਂ ਹੈ।

ਇਸ ਤੋਂ ਅਗੇ ਅਸੀਂ ਹੋਰ ਚਰਚਾ ਕਰੀਏ, ਪਹਿਲਾਂ ਸਿਖ ਸੰਗਤ ਦੇ ਇਤਿਹਾਸਕ ਪੱਖ ਬਾਰੇ ਵੀ ਚਰਚਾ ਕਰਨੀ ਬਣਦੀ ਹੈ। ਸ੍ਰੀ ਗੁਰੂ ਨਾਨਕ ਜੀ ਦੀ ਸਿਖੀ ਫੁਲਵਾੜੀ ਦੀ ਮਹਿਕ ਉਹਨਾਂ ਦੇ ਸਮੇਂ ਹੀ ਦੂਰ ਦੁਰ ਤਕ ਫੈਲ ਚੁਕੀ ਸੀ, ਗੁਰੂ ਅੰਗਦ ਦੇਵ ਜੀ ਦੇ ਸਮੇਂ ਉਸਨੂੰ ਹੋਰ ਬਲ ਮਿਲਿਆ। ਸ੍ਰੀ ਗੁਰੂ ਅਮਰਦਾਸ ਜੀ ਨੇ ਦੂਰ ਦੁਰਾਡੇ ਦੇ ਇਲਾਕੇ ਜਿਥੇ ਉਹ ਆਪ ਜਾਂ ਨਹੀਂ ਸਕਦੇ ਸਨ, ਉਥੇ ਸੁਯੋਗ ਪ੍ਰਚਾਰਕ ਅਥਵਾ ਮੰਜੀਆਂ ਦੀ ਸਥਾਪਨਾ ਕੀਤੀ ਜੋ ਗੁਰੂ ਜੀ ਦੇ ਆਦੇਸ਼ਾਂ ਨੂੰ ਸੰਗਤ ਤਕ ਪਹੁੰਚਾਇਆ ਕਰਦੇ ਸਨ। ਗੁਰੂ ਰਾਮ ਦਾਸ ਜੀ ਨੇ ਧਰਮ ਪ੍ਰਚਾਰ ਨੂੰ ਹੋਰ ਤੇਜ਼ ਕਰਨ ਲਈ ਮੰਜੀਆਂ ਦੀ ਥਾਂ ਮਸੰਦ ਸਿਸਟਮ ਸ਼ੁਰੂ ਕੀਤਾ ਪ੍ਰੰਤੂ ਸਮੇਂ ਦੀ ਪੈੜ ਵਿਚ ਉਹ ਮਸੰਦ ਵੀ ਬਹੁਤ ਸਾਰੇ, ਗੁਰਸਿਖੀ ਦੇ ਮਾਰਗ ਤੋਂ ਭਟਕ ਗਏ ਅਤੇ ਗੁਰੂ ਜੀ ਨੂੰ ੧੬੯੯ ਈਸਵੀਂ ਦੀ ਵਿਸਾਖੀ ਤੋਂ ਪਹਿਲਾਂ

ਮਸੰਦ ਪ੍ਰਥਾ ਖਤਮ ਕਰਨੀ ਪਈ। ਅਨੇਕ ਹੁਕਮਨਾਮਿਆਂ ਵਿਚ ਸਤਿਗੁਰਾਂ ਨੇ ਸਿਖਾਂ ਨੂੰ ਤਾਕੀਦ ਕੀਤੀ ਕਿ ਮਸੰਦ ਨੂੰ ਨਾ ਮੰਨਣ ਅਤੇ ਕਾਰ ਭੇਟਾ ਆਪ ਗੁਰੂ ਦਰਬਾਰ ਵਿਚ ਖੁਦ ਲੈ ਕੇ ਆਉਣ। ਚਾਹੇ ਦਸਮ ਪਾਤਸ਼ਾਹ ਜੀ ਨੇ ਮਸੰਦ ਪ੍ਰਥਾ ਖਤਮ ਕਰ ਦਿਤੀ ਸੀ ਫਿਰ ਵੀ ਦੂਰ ਦੁਰਾਡੇ ਇਲਾਕਿਆਂ ਵਿਚ ਮਸੰਦ ਜੋ ਅਛੇ ਆਚਰਣ ਵਾਲੇ ਅਤੇ ਗੁਰਸਿਖੀ ਵਾਲਾ ਜੀਵਨ ਬਤੀਤ ਕਰਨ ਵਾਲੇ ਸਨ, ਉਹ ਮਸੰਦਾਂ ਵਾਲਾ ਕਾਰਜ ਨਿਭਾਉਂਦੇ ਰਹੇ। ਇਸ ਪ੍ਰਕਾਰ ਜਿਸ ਇਲਾਕੇ ਵਿਚ ਮਸੰਦ ਪ੍ਰਥਾ ੧੬੯੯ ਈਸਵੀਂ ਤੋਂ ਬਾਅਦ ਵੀ ਕਾਇਮ ਰਹੀ, ਉਸ ਇਲਾਕੇ ਦੀ ਸੰਗਤ ਨੂੰ ਗੁਰੂ ਜੀ ਵਲੋਂ "ਸਹਿਲਿੰਗ ਸੰਗਤ" ਨਾਮ ਦਿਤਾ ਗਿਆ ਸੀ। ਸਹਿਲਿੰਗ ਸੰਗਤ ਨੂੰ ਦਸਮ ਪਾਤਸ਼ਾਹ ਜੀ ਵਲੋਂ ਲਿਖੇ ਇਕ ਹੁਕਮਨਾਮੇ ਨੂੰ ਵਾਚੋ :—

ੴ ਸਤਿਗੁਰੂ ਜੀ

"......ਭਾਈ ਦੇਸ ਰਾਜ, ਸਰਬਤਿ ਸੰਗਤਿ ਗੁਰਦਾਸ ਭਗਤੇ ਕਾ ਸਹਲੰਗ ਗੁਰੂ ਰਖੇਗਾ ਸੰਗਤਿ ਗੁਰੂ ਗੁਰੂ ਜਪਾਣਾ ਜਨਮੁ ਸਉਰੇਗਾ ਦੇਸ ਰਾਜ ਹਜੂਰਿ ਆਇਆ, ਖੁਸ਼ੀ ਹੋਈ ਕਾਰ ਸੰਗਤਿ ਭਾਈ ਦੇਸ ਰਾਜ ਨੂੰ ਦੇਣੀ ਨਿਹਾਲ ਹੋਏ ਮਿਤੀ ਵੈਸਾਖ ੨੭ ਸੰਮਤ ੧੭੫੬ ਸਤਰਾਂ ੫।

(ਦੇਖੋ 'ਪ੍ਰੇਮ ਸੁਮਾਰਗ ਗਰੰਥ' ਦੀ ਭੂਮਿਕਾ, ਸੰਪਾਦਕ ਰਣਧੀਰ ਸਿੰਘ, ਪੰਨਾ ੧੦)

ਉਪਰੋਕਤ ਹੁਕਮਨਾਮੇ ਦੀ ਇਬਾਰਤ ਅਨੁਸਾਰ ਭਾਈ ਦੇਸ ਰਾਜ ਜੀ ਆਪਣੇ ਇਲਾਕੇ ਦੇ ਮਸੰਦ ਸਨ ਜੋ ਸੰਗਤ ਤੋਂ ਕਾਰ ਭੇਟਾ ਲੈ ਕੇ ੧੭੫੬ ਬਿਕਰਮੀ ਨੂੰ ਗੁਰ ਦਰਬਾਰ ਵਿਚ ਹਾਜ਼ਰ ਹੋਏ ਅਤੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਰਣਧੀਰ ਸਿੰਘ ਰੀਸਰਚ ਸਕਾਲਰ ਅਨੁਸਾਰ ਭਾਈ ਦੇਸ ਰਾਜ ਜੀ ਫਫੜੇ ਪਿੰਡ ਦੇ ਵਸਨੀਕ ਸਨ ਅਤੇ ਉਪਰੋਕਤ ਹੁਕਮਨਾਮਾ ਉਸ ਦੀ ਉਲਾਦ ਨੇ ਸਾਂਭ ਕੇ ਰਖਿਆ ਹੋਇਆ ਸੀ।

ਹੁਣ ਭਲੀ ਭਾਂਤ ਸਾਬਿਤ ਹੋ ਗਿਆ ਹੈ ਕਿ ਜੋ ਸੰਗਤ ਮਸੰਦਾਂ ਨਾਲ ੧੬੯੯ ਈਸਵੀ ਤੋਂ ਬਾਅਦ ਸੰਬੰਧਤ ਰਹੀ, ਉਹ ਸਹਿਲਿੰਗ ਅਖਵਾਈ, ਪ੍ਰੰਤੂ ਜੋ ਸੰਗਤ ਸਿੱਧੀ ਗੁਰੂ ਦਰਬਾਰ ਨਾਲ ਜੁੜ ਗਈ ਤੇ ਜਿਥੇ ਮਸੰਦਾਂ ਦੀ ਵਿਚੋਲਗਿਰੀ ਖਤਮ ਹੋ ਗਈ, ਉਹ ਸੰਗਤ 'ਖਾਲਸਾ' ਕਹਾਈ ਸੀ। ਖਾਲਸਾ, ਗੁਰੂ ਜੀ ਦੇ ਸਮੇਂ ਕੇਵਲ ਅੰਮ੍ਰਿਤਧਾਰੀ ਨੂੰ ਹੀ ਨਹੀਂ ਸੀ ਕਿਹਾ ਜਾਂਦਾ, ਸਗੋਂ ਅੰਮ੍ਰਿਤਧਾਰੀ ਤੇ ਸਹਿਜਧਾਰੀ ਸਿੱਖ ਜੋ ਸਿੱਧੇ ਗੁਰ-ਦਰਬਾਰ ਨਾਲ ਜੁੜੇ ਸਨ, ਉਹ ਖਾਲਸੇ ਕਹਾਉਂਦੇ ਸਨ। ਇਸ ਦੇ ਸਬੂਤ ਵਜੋਂ ਸਾਡੇ ਕੋਲ ਦਸਮ ਪਾਤਸ਼ਾਹ ਜੀ ਦੇ ਹੁਕਮਨਾਮੇ ਮੌਜੂਦ ਹਨ, ਜਿਨ੍ਹਾਂ ਦੀ ਪ੍ਰਮਾਣਿਕਤਾ ਨੂੰ ਅਜੇ ਤਕ ਕਿਸੇ ਵਿਦਵਾਨ ਨੇ ਚੈਲਿੰਜ ਨਹੀਂ ਕੀਤਾ। ੧੭੦੨ ਈਸਵੀ ਨੂੰ ਭਾਈ ਮਿਹਰ ਚੰਦ ਧਰਮ ਚੰਦ ਵਲ ਲਿਖੇ ਹੁਕਮਨਾਮੇ ਵਿਚ ਗੁਰੂ ਜੀ ਉਹਨਾਂ ਨੂੰ ਕਹਿੰਦੇ ਹਨ, "...ਤੁਸੀਂ ਮੇਰਾ ਖਾਲਸਾ ਹੋ...।" ਹੁਕਮਨਾਮੇ ਦੀ ਇਬਾਰਤ ਪੜ੍ਹੋ :

ਫਗਣ ੧੦ ਸੰਮਤ ੧੭੫੮ ਬਿ:
੬ ਫਰਵਰੀ ੧੭੦੨ ਈਸਵੀ

ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰ ਚੰਦ ਧਰਮ ਚੰਦ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ਤੁਸੀਂ ਮੇਰਾ ਖਾਲਸਾ ਹੋ ਇਕੁ ਸਉ ਇਕ ੦੦੧/- ਰੁਪਯਾ ਹਾਥੀ ਦੀ ਫੁਰਮਾਇਸ ਹੁਕਮੁ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ ਅਰ ਹੋਰੁ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਆਪੇ ਲੈ ਆਵਣਾ......।

ਇਸ ਪ੍ਰਕਾਰ ਹੋਰ ਵੀ ਦਸਮ ਪਾਤਸ਼ਾਹ ਜੀ ਦੇ ਹੁਕਮਨਾਮੇ ਦੇਖੇ ਜਾ ਸਕਦੇ ਹਨ, ਜਿਹਨਾਂ ਵਿਚ ਉਹਨਾਂ ਨੇ ਸਹਿਜਧਾਰੀ ਸਿੱਖਾਂ ਨੂੰ ਵੀ ਖਾਲਸਾ ਕਿਹਾ ਹੈ ਅਤੇ ਅੰਮ੍ਰਿਤਧਾਰੀ ਸਿੱਖਾਂ ਦੇ ਬਰਾਬਰ ਦਰਜਾ ਦਿਤਾ ਹੈ, ਪ੍ਰੰਤੂ ਅਫਸੋਸ ਹੈ ਕਿ ਵਰਤਮਾਨ ਸਮੇਂ ਵਿਚ ਸਿਖ ਪੰਥ (ਸਿੱਖਾਂ ਦਾ ਇਕ ਵਰਗ) ਸਹਿਜਧਾਰੀ ਸਿੱਖਾਂ ਦੀ ਹੋਂਦ ਤੋਂ ਇਨਕਾਰੀ ਹੋ ਰਿਹਾ ਹੈ। ਉਹਨਾਂ ਨੂੰ ਆਪਣੇ ਫੈਸਲੇ ਤੇ ਇਕ ਵਾਰ ਫਿਰ ਵਿਚਾਰ ਕਰਨੀ ਚਾਹੀਦੀ ਹੈ ਅਤੇ ਸਹਿਜਧਾਰੀ ਸਿੱਖ ਨੂੰ ਵੀ ਅੰਮ੍ਰਿਤਧਾਰੀ ਸਿੱਖ ਦੇ ਬਰਾਬਰ ਦਰਜਾ ਦੇ ਕੇ ਉਸ ਨੂੰ ਵੀ ਖਾਲਸਾ ਕਹਾਉਣ ਦਾ ਅਧਿਕਾਰ ਦੇਣਾ ਚਾਹੀਦਾ ਹੈ; ਕਿਉਂਕਿ ਐਸਾ ਦਸਮ ਪਾਤਸ਼ਾਹ ਜੀ ਨੇ ਆਪ ਕੀਤਾ ਹੈ।

ਕੀ ਅਸੀਂ ਸਹਿਜਧਾਰੀ ਸਿੱਖ ਦੀ ਹੋਂਦ ਮਿਟਾ ਕੇ ਗੁਰੂ ਜੀ ਦੀਆਂ ਸਿਖਿਆਵਾਂ ਤੇ ਮਾਨਤਾਵਾਂ ਦੀ ਉਲੰਘਣਾ ਨਹੀਂ ਕਰ ਰਹੇ ?

(ਣ)

# ਅੱਖੀਂ ਡਿੱਠਾ ਜੀਵਨ ਨਗਰ ਦਾ ਹੋਲਾ ਮਹੱਲਾ

ਮਨ ਹੀ ਮਨ ਵਿਚ ਕਈ ਵਾਰ ਵਿਉਂਤਾਂ ਬਣਾਉਂਦਾ ਕਿ ਕਿਤੇ ਨਾਮਧਾਰੀਆਂ ਦਾ ਮੇਲਾ ਵੇਖੀਏ, ਤੇ ਨਾਲ ਹੀ ਨਾਲ ਇਹ ਵੀ ਵਿਚਾਰ ਆਉਂਦੀ ਕਿ ਇਨ੍ਹਾਂ ਦੇ ਮੇਲੇ ਵਿਚ ਤਾਂ ਸਿਰਫ ਨਾਮਧਾਰੀਏ ਹੀ ਜਾ ਸਕਦੇ ਹੋਣਗੇ। ਜਲੰਧਰ ਸੈਂਟਰਲ ਟਾਊਨ ਨਾਮਧਾਰੀਆਂ ਦੀ ਧਰਮਸ਼ਾਲਾ ਵਿਚ ਜੋ ਗਰੰਥੀ ਹੈ, ਉਸ ਨਾਲ ਤਕਰੀਬਨ ਮੁਲਾਕਾਤ ਹੁੰਦੀ ਹੀ ਰਹਿੰਦੀ ਹੈ। ਇਕ ਵਾਰ ਭਾਈ ਸਾਹਿਬ ਨੂੰ ਪੁੱਛ ਹੀ ਲਿਆ-"ਭਾਈ ਜੀ, ਤੁਹਾਡੇ ਮੇਲਿਆਂ ਤੇ ਸਿਰਫ ਨਾਮਧਾਰੀਏ ਹੀ ਜਾ ਸਕਦੇ ਹਨ ਜਾਂ ਕੋਈ ਹੋਰ ਵੀ ?" ਭਾਈ ਹੋਰੀਂ ਕਹਿਣ ਲਗੇ— "ਤੈਨੂੰ ਕਿਹਨੇ ਵਹਿਮ ਪਾ ਦਿਤਾ ਹੈ ਕਿ ਸਾਡੇ ਮੇਲਿਆਂ ਤੇ ਹੋਰ ਕੋਈ ਨਹੀਂ ਜਾ ਸਕਦਾ। ਜਿਹੜਾ ਮਰਜ਼ੀ ਜਾਵੇ, ਕੋਈ ਰੋਕ ਥੋੜ੍ਹੀ ਐ।"

ਭੈਣੀ ਸਾਹਿਬ ਹੋਲਾ ਮੇਲਾ ਹੋਵੇ, ਜੀਵਨ ਨਗਰ ਮੇਲਾ ਹੋਵੇ ਜਾਂ ਕਿਤੇ ਹੋਰ ਵੀ ਵੱਡਾ ਮੇਲਾ ਹੋਵੇ, "ਵਰਿਆਮ" ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਹੋਰੀਂ ਆਪਣੇ ਮਾਸਕ ਪੱਤਰ ਦਾ ਸਟਾਲ ਜ਼ਰੂਰ ਲਗਾਉਂਦੇ ਹਨ। ਸਟਾਲ ਇਸ ਲਈ ਨਹੀਂ ਲਗਾਉਂਦੇ ਕਿ ਸੌਦਾ ਵੇਚ ਕੇ ਪੈਸੇ ਇਕੱਠੇ ਕਰੀਏ, ਸਗੋਂ ਇਸ ਲਈ ਲਗਾਉਂਦੇ ਹਨ ਕਿ ਸੰਗਤਾਂ ਵਿਚ "ਵਰਿਆਮ" ਪੜ੍ਹਨ ਦੀ ਰੁਚੀ ਵਧੇ। ਸਟਾਲ ਲਗਾਉਣ ਲਈ ਹਰ ਮੇਲੇ ਤੇ ਜਲੰਧਰ ਦੇ ਇਕ ਕਵੀ ਸ੍ਰੀ ਫਕੀਰ ਚੰਦ ਤੁਲੀ ਨੂੰ ਨਾਲ ਲੈ ਜਾਂਦੇ ਹਨ। ਨਾਲੇ ਤਾਂ ਉਹ ਕਵਿਤਾ ਬੋਲ ਕੇ ਸੰਗਤ ਨੂੰ ਨਿਹਾਲ ਕਰਦੇ ਹਨ ਨਾਲੇ ਵਰਿਆਮ ਦੇ ਸਾਲਾਨਾ ਚੰਦੇ ਵੀ ਇਕੱਠੇ ਕਰਦੇ ਹਨ।

ਇਸ ਵਾਰ ਹੋਲਾ-ਮਹੱਲਾ ਮਨਾਉਣ ਸੰਤਾਂ ਨੇ ਜੀਵਨ ਨਗਰ (ਸਿਰਸਾ) ਜਾਣਾ ਸੀ ਤੇ ਨਾਲ ਵਰਿਆਮ ਦੇ ਪਰਚਿਆਂ ਦੀ ਪ੍ਰਦਰਸ਼ਨੀ ਵੀ ਲਾਉਣੀ ਸੀ। ਪਰ ਤੁਲੀ ਸਾਹਿਬ ਦੀ ਤਬੀਅਤ ਢਿੱਲੀ ਹੋ ਗਈ। ਸੰਤ ਜੀ ਮੈਨੂੰ ਪੁੱਛਣ ਲਗੇ-ਕਿਉਂ ਬਈ ਸਾਡੇ ਨਾਲ ਮੇਲੇ ਤੇ ਚਲੇਂਗਾ ? ਮੈਂ ਕਿਹਾ, "ਜੀ, ਜੇ ਹੁਕਮ ਕਰੋਗੇ ਤਾਂ ਚੱਲ ਪਵਾਂਗਾ ! "ਚੰਗਾ ਫਿਰ ਦੱਸਾਂਗਾ, ਤਿਆਰ ਰਹੀਂ। ਉਧਰੋਂ ਦਿੱਲੀਓਂ 'ਫਨ ਐਨ ਫੂਡ ਵਿਲੇਜ' ਤੋਂ ਟੈਲੀਫੋਨ ਆ ਗਿਆ ਕਿ "ਤੁਸੀਂ ਪਰਸੋਂ ਦਿੱਲੀ ਜ਼ਰੂਰ ਪਹੁੰਚਣਾ ਹੈ, ਅਸੀਂ ਇਕ ਫੰਕਸ਼ਨ ਰਖਿਆ ਹੋਇਆ ਹੈ, ਤੁਹਾਡਾ ਉਸ ਵਿਚ ਸ਼ਾਮਲ ਹੋਣਾ ਬਹੁਤ ਹੀ ਜ਼ਰੂਰੀ ਹੈ।" ਸੰਤ ਜੀ ਮੈਨੂੰ ਕਹਿਣ ਲੱਗੇ, ਜਾਹ ਮੇਰੀ ਸੀਟ ਬੁਕ ਕਰਾਕੇ ਆ। ਨਾਲ ਹੀ ਇਹ ਵੀ ਕਹਿ ਦਿਤਾ ਕਿ ੨੯ ਮਾਰਚ ਨੂੰ ਆਪਾਂ ਸਵੇਰੇ ੬ ਵਜੇ ਇਥੋਂ ਹੋਲੇ ਵਾਸਤੇ ਰਵਾਨਾ ਹੋ ਜਾਣਾ ਹੈ। ਇਸ ਕਰਕੇ ਤੂੰ ਤਿਆਰੀ ਕਰ ਲੈਣੀ। ਤੈਨੂੰ ਨਾਲ ਲੈ ਕੇ ਜਾਣਾ ਹੈ ਸਟਾਲ ਲਾਉਣ ਵਾਸਤੇ।

ਅੰਦਰੋ-ਅੰਦਰੀ ਬੜਾ ਖੁਸ਼ ਹੋਇਆ, ਇਕ ਪੰਥ ਦੋ ਕਾਜ—ਨਾਲੇ ਤਾਂ ਨਵਾਂ ਇਲਾਕਾ ਦੇਖਾਂਗੇ ਨਾਲੇ ਨਾਮਧਾਰੀਆਂ ਦਾ ਮੇਲਾ।

੨੯ ਨੂੰ ਸਵੇਰੇ ਸਾਢੇ ਚਾਰ ਵਜੇ ਦਫਤਰ ਖੋਲ੍ਹਿਆ ਤੇ ਬਹਿ ਗਿਆ ਸੰਗਤਾਂ ਦੀ ਉਡੀਕ ਵਿਚ। ਦੇਖੀਏ ਪਹਿਲਾਂ ਕੌਣ ਆਉਂਦਾ ਹੈ ? ਵਰਿਆਮ ਹੋਰਾਂ ਘਰੋਂ ਟੈਲੀਫੋਨ ਕਰ ਦਿਤਾ ਕਿ ਬੱਸ ਤਾਂ ਮਹੱਲਾ ਪ੍ਰੀਤ ਨਗਰ ਤੋਂ ਭਰ ਕੇ ਇਧਰ ਨੂੰ ਆਉਣੀ ਹੈ। ਇਥੋਂ ਦਫਤਰੋਂ ਸਿਰਫ ਪੰਜ ਸਵਾਰੀਆਂ ਹੀ ਬੈਠੀਆਂ। ਬੱਸ ਸਭ ਨੂੰ ਲੈ ਕੇ ਨਕੋਦਰ ਤੋਂ ਹੁੰਦੀ ਹੋਈ ਮੋਗਾ, ਬਾਘਾਪੁਰਾਣਾ, ਮੰਡੀ ਡੱਬਵਾਲੀ ਹੋ ਕੇ ਜੀਵਨ ਨਗਰ ਜਾ ਪਹੁੰਚੀ। ਸਾਰੇ ਰਸਤੇ ਵਿਚ ਟੇਪ-ਰਿਕਾਰਡ ਰਾਹੀਂ ਆਸਾ ਦੀ ਵਾਰ ਤੇ ਹੋਰ ਢੋਲਕੀ ਛੈਣਿਆਂ ਦਾ ਕੀਰਤਨ ਹੁੰਦਾ ਰਿਹਾ। ਤਿੰਨ ਚਾਰ ਜਣੇ ਕੈਸਟਾਂ ਲੈ ਕੇ ਆਏ ਹੋਏ ਸਨ। ਇਕ ਸੱਜਣ ਕਾਹਲੀ ਕਾਹਲੀ ਨਾਲ ਹੋਰ ਹੀ ਕੈਸਟ ਝੋਲੇ ਵਿਚ ਪਾ ਲਿਆਇਆ। ਬਾਘੇ ਪੁਰਾਣੇ ਦੇ ਲਾਗੇ ਜਿਹੇ ਕਹਿਣ ਲੱਗਾ, "ਸੰਤ ਜੀ ਇਹ ਕੈਸਟ ਲਾਉ।" ਜਦ ਕੈਸਟ ਲਾਈ ਤਾਂ ਪਤਾ ਕਿਹੜਾ ਗਾਣਾ ਵੱਜਣਾ ਸ਼ੁਰੂ ਹੋਇਆ :

ਸ਼ਹਿਰ ਗਿਆ ਲੈ ਆਵੀਂ ਵੰਗਾਂ......

'ਬੰਦ ਕਰੋ ਬੰਦ ਕਰੋ' ਦੀਆਂ ਆਵਾਜ਼ਾਂ ਆਉਣ ਲਗ ਪਈਆਂ।

ਬੱਸ ਦੁਪਹਿਰ ਤਕ ਜੀਵਨ ਨਗਰ ਮੇਲੇ ਵਿਚ ਜਾ ਪਹੁੰਚੀ। ਆਪੋ-ਆਪਣਾ ਸਾਮਾਨ ਬੱਸ ਵਿਚ ਹੀ ਰਹਿਣ ਦਿਤਾ ਤੇ ਸਾਰੀ ਸੰਗਤ ਆਪਣੇ ਦੋ ਦਿਨ ਦੇ ਟਿਕਾਣੇ ਲਈ ਜਗ੍ਹਾ ਦੀ ਭਾਲ ਲਈ ਤੁਰ ਪਈ। ਅਸਾਂ ਤਾਂ ਆਪਣੇ ਕਿਤਾਬਾਂ ਵਾਲੇ ਥੈਲੇ ਨਾਲ ਚੁਕ ਲਏ ਤੇ ਸੰਤਾਂ ਦੇ ਨਾਲ ਹੋ ਤੁਰੇ ਤੇ ਜਿਥੇ "ਵਰਤਮਾਨ ਹਿੰਦੋਸਤਾਨ" ਵਾਲੇ ਨੇ ਸਟਾਲ ਲਾਇਆ ਹੋਇਆ ਸੀ, ਉਥੇ ਜਾ ਡੇਰਾ ਲਾਇਆ। ਸੰਤ ਜੀ ਕਹਿਣ ਲੱਗੇ, "ਤੁਸੀਂ ਵੀ ਆਪਣਾ ਸਮਾਨ ਖੋਲ੍ਹੋ ਤੇ ਸਟਾਲ ਸਜ਼ਾ ਦਿਓ...ਮੈਂ ਵੀ ਤੇਰੀ ਮਦਦ ਕਰਦਾ ਹਾਂ। ਫਿਰ ਮੈਂ ਪੰਡਾਲ

ਵਿਚ ਜਾ ਕੇ ਹਾਜ਼ਰੀ ਲੁਆਣੀ ਹੈ ਤੇ ਹੋਰ ਕਈਆਂ ਨੂੰ ਮਿਲਣਾ ਹੈ।" ਸਟਾਲ ਲਾ ਕੇ ਕੁਝ ਦਿਮਾਗ ਦਾ ਬੋਝ ਹਲਕਾ ਹੋਇਆ। ਪੰਡਾਲ ਵਿਚ ਚਲ ਰਹੇ ਪ੍ਰੋਗਰਾਮ ਦੀ ਅਵਾਜ਼ ਕੰਨਾਂ ਵਿਚ ਪਈ। ਉਸ ਵੇਲੇ ਬਚਿਆਂ ਦੇ ਕੀਰਤਨ ਪ੍ਰੋਗਰਾਮ ਚਲ ਰਹੇ ਸਨ ਤੇ ਮੇਲੇ ਦੀਆਂ ਰੌਣਕਾਂ ਨਜ਼ਰੀਂ ਆਉਣ ਲਗੀਆਂ। ਸਭ ਪਾਸੇ ਚਿੱਟੀਆਂ ਦਸਤਾਰਾਂ ਸਜਾਈ ਸੰਗਤਾਂ ਨਜ਼ਰ ਆ ਰਹੀਆਂ ਸਨ। ਕੋਈ ਮੱਥਾ ਟੇਕਣ ਜਾ ਰਿਹਾ ਸੀ, ਕੋਈ ਆ ਰਿਹਾ ਸੀ। ਕੋਈ ਤੰਬੂਆਂ ਦੀ ਤਲਾਸ਼ ਕਰ ਰਿਹਾ ਸੀ ਤੇ ਕੋਈ ਅਰਾਮ ਤਲਬੀ ਨਾਲ ਆਪਣੇ ਤੰਬੂ ਵਿਚ ਬੈਠਾ ਜਾਂ ਸੁਸਤਾ ਰਿਹਾ ਸੀ। ਲਾਗੇ ਚਾਗੇ ਦੀਆਂ ਸੰਗਤਾਂ ਬਗੈਰ ਕਿਸੇ ਫਿਕਰ ਦੇ ਮੇਲੇ ਦੀ ਰੌਣਕ ਨੂੰ ਵਧਾ ਰਹੀਆਂ ਸਨ।

ਸਟਾਲ ਤੇ ਬੈਠਿਆਂ, ਸੰਤਾਂ ਦੇ ਕਈ ਜਾਣੂੰ-ਪਛਾਣੂ ਮੈਨੂੰ ਪੁਛਦੇ, ਕਿਉਂ ਜੀ, ਸੰਤ ਜਗਦੀਸ਼ ਸਿੰਘ ਹੋਰੀਂ ਆ ਗਏ ਹਨ? ਕਈ ਵਰਿਆਮ ਦੀ ਬੁਕਿੰਗ ਕਰਾਉਣ ਵੀ ਆਏ। ਥੋੜ੍ਹਾ ਜਿਹਾ ਸਮਾਂ ਬੀਤਿਆ ਤਾਂ ਇਕ ਸੱਜਣ ਨੂੰ ਮੈਂ ਪੁਛਿਆ, ਕਿਉਂ ਜੀ, ਏਸ ਜਗ੍ਹਾ ਦੀ ਮਹੱਤਤਾ ਕੀ ਹੈ ਤੇ ਇਸ ਦਾ ਨਾਂਅ ਜੀਵਨ ਨਗਰ ਕਿਉਂ ਰਖਿਆ ਹੈ? ਤਾਂ ਉਸ ਨੇ ਆਖਿਆ :

"ਜਿਸ ਵੇਲੇ ਹਿੰਦੋਸਤਾਨ ਪਾਕਿਸਤਾਨ ਬਣਨ ਦੇ ਆਸਾਰ ਨਜ਼ਰ ਆਉਣ ਲੱਗ ਪਏ ਸਨ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿਖਾਂ ਦੇ ਘਰ-ਘਰ ਜਾ ਕੇ ਇਹ ਗੱਲ ਕਹੀ ਸੀ ਕਿ ਇਹੋ ਜਿਹਾ ਵਕਤ ਆਉਣ ਤੋਂ ਪਹਿਲਾਂ ਹੀ ਰਾਵੀ ਦਰਿਆ ਪਾਰ ਕਰਕੇ ਪੂਰਬੀ ਪੰਜਾਬ ਵਿਚ ਚਲੇ ਜਾਓ। ਏਸੇ ਹੀ ਸਮੇਂ ਦੇ ਦੌਰਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਰਸੇ ਦੇ ਲਾਗੇ ਇਥੇ ਬਹੁਤ ਸਾਰੀ ਜ਼ਮੀਨ ਖਰੀਦੀ ਸੀ ਤੇ ਇਸ ਜੀਵਨ ਨਗਰ ਨੂੰ ਵਸਾਉਣ ਵਾਸਤੇ ਬਹੁਤ ਸਾਰੀਆਂ ਮੁਸੀਬਤਾਂ ਝੱਲੀਆਂ ਸਨ। ਜਿਸ ਦਾ ਸਦਕਾ ਅੱਜ ਇਹ ਇਲਾਕਾ ਹਰਿਆ-ਭਰਿਆ ਨਜ਼ਰ ਆਉਂਦਾ ਹੈ। ਉਨ੍ਹਾਂ ਦੀ ਹੀ ਅਪਾਰ ਕ੍ਰਿਪਾ ਕਰਕੇ ਇਥੇ ਕਾਲਜ ਬਣਿਆ ਹੋਇਆ ਹੈ।" ਉਸ ਸੱਜਣ ਨੇ ਇਹ ਵੀ ਦਸਿਆ ਕਿ "ਸਤਿਗੁਰਾਂ ਨੇ ਆਪਣੀ ਮਾਤਾ ਜੀਵਨ ਕੌਰ ਦੇ ਨਾਂਅ ਤੇ ਹੀ ਇਸ ਜਗ੍ਹਾ ਦਾ ਨਾਂਅ ਜੀਵਨ ਨਗਰ ਰਖਿਆ ਹੈ ਬਾਦ ਵਿਚ ਇਥੇ ਵਰਤਮਾਨ ਸਤਿਗੁਰੂ ਜੀ ਨੇ ਕਾਲਜ ਬਣਵਾਇਆ ਅਤੇ ਆਪਣੇ ਦਾਦਾ ਜੀ ਦੇ ਨਾਮ ਤੇ ਨਾਮ ਰਖਿਆ ਸ੍ਰੀ ਗੁਰੂ ਹਰੀ ਸਿੰਘ ਕਾਲਜ।"

ਸੂਬਾ ਜੋਗਿੰਦਰ ਸਿੰਘ, ਪ੍ਰਧਾਨ ਸੁਰਜੀਤ ਸਿੰਘ ਤੇ ਸੰਤ ਜਗਦੀਸ਼ ਸਿੰਘ ਵਰਿਆਮ ਦੀ ਅਗਵਾਈ ਵਿਚ ਜੋ ਸੰਗਤ ਆਈ ਹੋਈ ਸੀ, ਸਭ ਨੂੰ ਰਹਿਣ ਲਈ ਇਕ ਹੀ ਟਿਕਾਣਾ ਮਿਲ ਗਿਆ, ਉਹ ਮੇਲੇ ਤੋਂ ਅੱਧਾ ਕੁ ਕਿਲੋਮੀਟਰ ਦੂਰ ਨਹਿਰ ਪਾਰ ਕਰਕੇ ਸੰਤ ਮਨੋਹਰ ਸਿੰਘ ਦੀ ਮਿੱਲ ਸੀ। ਸੰਤ ਹੋਰੀਂ ਤਾਂ ਮੇਲੇ ਵਿਚ ਖੁਭ ਗਏ, ਪਰ ਸੁਰਜੀਤ ਸਿੰਘ ਪ੍ਰਧਾਨ ਹੋਰੀਂ ਮੇਰੇ ਕੋਲ ਆਏ ਤੇ ਕਹਿਣ ਲੱਗੇ, ਸੰਤਾਂ ਨੂੰ ਦਸ ਦੇਈਂ ਮਨੋਹਰ ਸਿੰਘ ਦੀ ਮਿੱਲ ਵਿਚ ਪਹੁੰਚ ਜਾਣ। ਉਥੇ ਰਾਤ ਨੂੰ ਸੌਣ ਵਾਸਤੇ ਪ੍ਰਬੰਧ ਹੋ ਗਿਆ ਹੈ।

ਸ਼ਾਮ ਪਈ ਥੋੜ੍ਹਾ ਹਨੇਰਾ ਹੋਣ ਲਗ ਪਿਆ। ਆਸ-ਪਾਸ ਦੀਆਂ ਸੰਗਤਾਂ ਆਪੋ-ਆਪਣੇ ਪਿੰਡਾਂ ਵਲ ਤੁਰ ਪਈਆਂ। ਟਰੈਕਟਰਾਂ ਟਰਾਲੀਆਂ ਜੀਪਾਂ ਨੇ ਟਰੈਫਿਕ ਜਾਮ ਕਰ ਦਿਤਾ। ਸੰਤ ਜੀ ਮੀਟਿੰਗਾਂ ਵਿਚੋਂ ਵਿਹਲੇ ਹੋ ਕੇ ਆਏ ਤੇ ਕਹਿਣ ਜਾਹ ਪ੍ਰਸ਼ਾਦਾ ਛਕ ਆ। ਏਸੇ ਬਹਾਨੇ ਮੈਂ ਘੁੰਮ ਫਿਰ ਕੇ ਸਾਰੇ ਮੇਲੇ ਦਾ ਨਜ਼ਾਰਾ ਵੇਖਿਆ। ਪੰਡਾਲ, ਜਿਥੇ ਸਤਿਗੁਰੂ ਜੀ ਸੰਗਤਾਂ ਨੂੰ ਦਰਸ਼ਨ ਦੇਂਦੇ ਸਨ, ਵੇਖਿਆ। ਕਿਆ ਸਜਾਵਟ ਸੀ। ਰੰਗ-ਬਰੰਗੇ ਬਿਜਲੀ ਦੇ ਬਲਬਾਂ ਨਾਲ ਜਗਮਗ ਜਗਮਗ ਹੋ ਰਹੀ ਸੀ। ਸਤਿਗੁਰਾਂ ਦੀ ਬਿਰਾਜਮਾਨ ਹੋਣ ਵਾਲੀ ਜਗ੍ਹਾ ਤੇ ਇਕ ਸੋਨੇ ਰੰਗਾ ਛਤਰ ਲਗਾ ਹੋਇਆ ਸੀ ਤੇ ਬਹੁਤ ਵਧੀਆ ਸਜਾਵਟ ਕੀਤੀ ਹੋਈ ਸੀ। ਦੂਸਰੇ ਪਾਸੇ ਲੰਗਰ ਦਾ ਪ੍ਰਬੰਧ, (ਜਿਥੇ ਹਰ ਵਕਤ ਖਾਣਾ ਮਿਲ ਸਕਦਾ ਸੀ), ਨਹਾਉਣ ਧੋਣ ਦਾ ਪ੍ਰਬੰਧ, ਪੀਣ ਵਾਲੇ ਪਾਣੀ ਦਾ ਖਾਸ ਪ੍ਰਬੰਧ ਕੀਤਾ ਹੋਇਆ ਸੀ। ਕਾਲਜ ਦੀ ਇਮਾਰਤ ਨੂੰ ਖੂਬ ਸਜਾਇਆ ਹੋਇਆ ਸੀ ਤੇ ਉਥੇ ਮਹਿਮਾਨਾਂ ਵਾਸਤੇ ਹਰ ਚੀਜ਼ ਦਾ ਖਾਸ ਪ੍ਰਬੰਧ ਕੀਤਾ ਹੋਇਆ ਸੀ। ਲਾਗੇ ਨਹਿਰ ਪਾਰ ਸੰਗਤਾਂ ਘੁੰਮ ਰਹੀਆਂ ਸਨ। ਨਹਿਰ ਦੇ ਉਰਲੇ ਪਾਸੇ ਹੀ ਦੁਕਾਨਦਾਰ ਨੇ ਆਪਣੀਆਂ ਦੁਕਾਨਾਂ ਸਜਾਈਆਂ ਸਨ। ਸੇਵਾ ਕਰਨ ਵਾਲੀਆਂ ਸੰਗਤਾਂ ਨੂੰ ਘਰ-ਘਰ ਛਡਣ ਵਾਸਤੇ ਜੀਪਾਂ ਸਪੈਸ਼ਲ ਰਖੀਆਂ ਹੋਈਆਂ ਸਨ। ਜਿਸ ਪਾਸੇ ਸਾਡਾ ਸਟਾਲ ਲਗਾ ਹੋਇਆ ਸੀ, ਉਸੇ ਲਾਈਨ ਵਿਚ ਹੀ 'ਸਤਿਜੁਗ' ਵਾਲਿਆਂ ਵੀ ਬਹੁਤ ਵੱਡਾ ਸਟਾਲ ਲਾਇਆ ਹੋਇਆ ਸੀ। ਉਥੇ ਕਲੰਡਰ ਗੁਟਕੇ ਖਰੀਦਣ ਵਾਲਿਆਂ ਅਤੇ ਚੰਦਾ ਜਮ੍ਹਾਂ ਕਰਵਾਉਣ ਵਾਲਿਆਂ ਦਾ ਤਾਂਤਾ ਲੱਗਾ ਹੋਇਆ ਸੀ ਤੇ ਦੂਜੇ ਦਿਨ ਵੀ ਇਸੇ ਤਰ੍ਹਾਂ ਹੀ ਭੀੜ ਲੱਗੀ ਰਹੀ। ਸਾਡੇ ਨਾਲ ਹੀ 'ਪਾਠਾਂ, ਵਰਨੀਆਂ, ਸ਼ਹੀਦੀਆਂ, ਅਖੰਡ-ਪਾਠਾਂ ਦੀ ਬੁਕਿੰਗ ਹੁੰਦੀ ਸੀ। ਸਭ

ਕੁਝ ਦੇਖ ਕੇ ਵਾਪਸ ਆ ਕੇ ਸੌਣ ਦੀ ਤਿਆਰੀ ਕੀਤੀ। ਸੰਤ ਜੀ ਨੂੰ ਇਕ ਜੀਪ ਵਿਚ ਬਿਠਾ ਕੇ ਮਿੱਲ ਵਿਚ ਛਡ ਆਏ। ਇਕ ਕਵੀ ਕੰਗ ਸਾਹਿਬ ਵੀ ਆਰਾਮ ਕਰਨ ਵਾਸਤੇ ਮੇਰੇ ਕੋਲ ਠਹਿਰ ਗਏ। ਉਨ੍ਹਾਂ ਨਾਲ ਵਿਚਾਰ ਸਾਂਝੇ ਕੀਤੇ ਤੇ ਬਹੁਤ ਕੁਝ ਉਨ੍ਹਾਂ ਕੋਲੋਂ ਸੁਣਿਆ।

ਵੀਰਵਾਰ ਤੜਕੇ ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ। ਤੰਬੂਆਂ ਵਿਚਲੀਆਂ ਸੰਗਤਾਂ ਕਾਹਲੀ ਕਾਹਲੀ ਨਾਲ ਆਸਾ ਦੀ ਵਾਰ ਸੁਣਨ ਲਈ ਤਿਆਰੀ ਕਰ ਰਹੀਆਂ ਸਨ। ਅਸੀਂ ਵੀ ਨਹਾ ਧੋ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਚਾਰ ਵਜੇ ਪੰਡਾਲ ਵਿਚ ਪਹੁੰਚੇ। ਮੱਥਾ ਟੇਕਣ ਵਾਲਿਆਂ ਦੀ ਭੀੜ ਲੱਗੀ ਹੋਈ ਸੀ। ਪਰ ਰੌਲਾ ਕੋਈ ਨਹੀਂ ਸੀ। ਦੋ ਰਸਤੇ ਬਣੇ ਹੋਏ ਸਨ—ਇਕ ਪਾਸੇ ਤੋਂ ਬੀਬੀਆਂ ਮੱਥਾ ਟੇਕ ਰਹੀਆਂ ਸਨ ਤੇ ਦੂਜੇ ਪਾਸੇ ਤੋਂ ਆਦਮੀ। ਸਤਿਗੁਰੂ ਜੀ ਬਿਰਾਜਮਾਨ ਸਨ ਤੇ ਹਰ ਸ਼ਰਧਾਲੂ ਉਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਪਾ ਰਹੇ ਸਨ। ਸੰਗਤਾਂ ਮੱਥਾ ਟੇਕ ਕੇ ਪੰਡਾਲ ਵਿਚ ਬੈਠੀ ਜਾ ਰਹੀਆਂ ਸਨ ਤੇ ਆਸਾ ਦੀ ਵਾਰ ਬੜੇ ਪ੍ਰੇਮ ਨਾਲ ਸੁਣ ਰਹੀਆਂ ਸਨ। ਕਈ ਨਾਮਧਾਰੀ ਅੱਖਾ ਮੀਟ ਕੇ ਅੰਤਰ ਧਿਆਨ ਹੋ ਕੇ ਬੈਠੇ ਸਨ ਤੇ ਸਿਮਰਨ ਕਰ ਰਹੇ ਸਨ। ਹਜ਼ੂਰੀ ਰਾਗੀ ਪੱਕੇ ਰਾਗ ਵਿਚ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ ਤੇ ਸੰਗਤਾਂ ਨੂੰ ਮੰਤਰ-ਮੁਗਧ ਕਰ ਰਹੇ ਸਨ। ਸਟੇਜ ਤੇ ਹੋਰ ਵੀ ਬਹੁਤ ਸਾਰੇ ਵਿਦਵਾਨ, ਰਾਗੀ, ਕਵੀ ਤੇ ਲਿਖਾਰੀ ਬੈਠੇ ਹੋਏ ਸਨ।

ਪੰਡਾਲ ਤੋਂ ਬਾਹਰ ਹਵਨ ਸਮੱਗਰੀਆਂ ਨਾਲ ਹਵਨ ਹੋ ਰਹੇ ਸਨ ਤੇ ਕਈ ਨਾਮਧਾਰੀ ਸਿੰਘ ਤੇ ਬੀਬੀਆਂ ਹਵਨ ਦੇ ਆਲੇ-ਦੁਆਲੇ ਬੈਠੇ ਸਨ ਤੇ ਨਾਮ ਜਪ ਰਹੇ ਸਨ। ਭਾਵੇਂ ਮੇਲੇ ਵਿਚ ਕਿਸੇ ਵੀ ਕਿਸਮ ਦਾ ਕੋਈ ਖ਼ਤਰਾ ਮਲੂਮ ਨਹੀਂ ਸੀ ਹੁੰਦਾ, ਪਰ ਫਿਰ ਵੀ ਨਾਮਧਾਰੀ ਵਲੰਟੀਅਰ ਘੁੰਮ ਰਹੇ ਸਨ ਤੇ ਪੂਰੀ ਨਿਗਰਾਨੀ ਰਖ ਰਹੇ ਸਨ। ਦੂਰੋਂ ਨੇੜਿਉਂ ਸੰਗਤਾਂ ਹੁੰਮ-ਹੁਮਾ ਕੇ ਸਤਿਗੁਰਾਂ ਦੇ ਦਰਸ਼ਨ ਵਾਸਤੇ ਪਹੁੰਚ ਰਹੀਆਂ ਸਨ ਤੇ ਆਸਾ ਦੀ ਵਾਰ ਸੁਣਨ ਵਾਸਤੇ ਪੰਡਾਲ ਵਿਚ ਬੈਠੀ ਜਾ ਰਹੀਆਂ ਸਨ। ਸੰਗਤਾਂ ਦੀ ਗਿਣਤੀ ਦਾ ਕੋਈ ਪਾਰਾਵਾਰ ਨਹੀਂ ਸੀ।

ਮੱਥਾ ਟੇਕ ਵਾਪਸ ਸਟਾਲ ਤੇ ਪੁਜਾ, ਸਟਾਲ ਸਜਾਇਆ ਤੇ ਬੈਠ ਗਿਆ। ਲਾਊਡ-ਸਪੀਕਰਾਂ ਰਾਹੀਂ ਦੂਰ-ਦੂਰ ਤਕ ਕੀਰਤਨ ਸੁਣਾਈ ਦੇ ਰਿਹਾ ਸੀ। ਕੀਰਤਨੀ ਜਥੇ ਨੇ ਆਸਾ ਦੀ ਵਾਰ ਵਿਚ ਇਕ ਸ਼ਬਦ ਭਗਤ ਰਵੀਦਾਸ ਜੀ ਦਾ ਵੀ ਗਾਇਆ, ਜਿਸ ਦੇ ਬੋਲ ਸਨ, "ਮੋਹਿ ਨ ਬਿਸਾਰਹੁ ਮੈ ਜਨੁ ਤੇਰਾ..."। ਏਸੇ ਦੌਰਾਨ ਇਕ ਲੜਕੀਆਂ ਦੇ ਜਥੇ ਨੇ ਵੀ ਕੀਰਤਨ ਕੀਤਾ। ਫੇਰ ਹੋਰ ਜਥੇ ਬਦਲ ਬਦਲ ਕੇ ਲੱਗੇ। ਕਿਆ ਆਵਾਜ਼ ਸੀ ਉਹਨਾਂ ਦੀ। ਬਹੁਤ ਹੀ ਵਧੀਆ ਗਾ ਰਹੇ ਸਨ। ਆਸਾ ਦੀ ਵਾਰ ਤੋਂ ਬਾਅਦ ਇਕ ਵਾਰ ਸਾਰੇ ਸਪੀਕਰ ਬੰਦ ਹੋ ਗਏ ਤੇ ਚੁੱਪ ਜਿਹੀ ਛਾ ਗਈ।

ਇਸ ਤੋਂ ਬਾਅਦ ਹੱਲੇ ਦੇ ਦੀਵਾਨ ਲੱਗੇ, ਬੜੀਆਂ ਬੜੀਆਂ ਉਚੀਆਂ ਆਵਾਜ਼ਾਂ ਸਨ ਤੇ ਨਾਲ ਢੋਲਕ ਛੈਣੇ ਵੱਜਦੇ ਸਨ। ਛੈਣੇ ਵਜਾਉਣ ਵਾਲਿਆਂ ਦਾ ਤਾਂ ਕਮਾਲ ਹੀ ਸੀ, ਬਹੁਤ ਤੇਜ਼ੀ ਨਾਲ ਵਜਾ ਰਹੇ ਸਨ, ਮਜਾਲ ਐ ਕਿਤੇ ਤਾਲ ਤੋਂ ਉੱਕ ਜਾਣ। ਹੋਰ ਵੀ ਰਾਗੀ ਜਥੇ, ਕਵੀਸ਼ਰ ਤੇ ਕਬਿਤ ਪੜ੍ਹਨ ਵਾਲਿਆਂ ਨੇ ਦੁਪਹਿਰ ਤੱਕ ਆਪਣੇ ਜੌਹਰ ਵਿਖਾਏ।

ਸਤਿਗੁਰਾਂ ਦੇ ਪ੍ਰਵਚਨ ਵੀ ਹੋਏ। ਸਤਿਗੁਰਾਂ ਨੇ ਹਰਿਆਣਾ ਸਰਕਾਰ ਦੀ ਸ਼ਰਾਬਬੰਦੀ ਲਾਗੂ ਕਰਨ ਦੀ ਪ੍ਰਸ਼ੰਸਾ ਕੀਤੀ ਤੇ ਹੋਰ ਬਹੁਤ ਕੁਝ ਸੰਗਤਾਂ ਨੂੰ ਦਸਿਆ। ਬਹੁਤ ਸਾਰੇ ਬੁਲਾਰਿਆਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ। ਜਿਨ੍ਹਾਂ ਵਿਚ ਸਾਡੇ ਵਰਿਆਮ ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਹੋਰੀਂ ਵੀ ਸ਼ਾਮਲ ਹਨ।

ਯਾਦ ਰਹੇ ਇਹ ਸਭ ਕੁਝ ਸਟਾਲ ਤੇ ਬੈਠਿਆਂ ਹੀ ਇਕੱਠਾ ਕੀਤਾ ਹੈ। ਜਿਉਂ ਜਿਉਂ ਧੁਪ ਤੇਜ਼ ਹੋ ਰਹੀ ਸੀ ਤਿਉਂ ਤਿਉਂ ਮੇਲਾ ਆਪਣੇ ਪੂਰੇ ਜੋਬਨ ਤੇ ਆ ਰਿਹਾ ਸੀ। ਭਾਵੇਂ ਮੇਲਾ ਆਮ ਮੇਲਿਆਂ ਵਰਗਾ ਨਹੀਂ ਸੀ, ਪਰ ਫੇਰ ਵੀ ਮੇਲੇ ਦੇ ਸ਼ੌਕੀਨਾਂ ਦੀ ਘਾਟ ਨਹੀਂ ਸੀ। ਉਹ ਆਪਣੇ ਹਿਸਾਬ ਨਾਲ ਹੀ ਮੇਲੇ ਦੀ ਰੌਣਕ ਨੂੰ ਵਧਾ ਰਹੇ ਸਨ।

ਏਧਰ ਵਰਿਆਮ ਖਰੀਦਣ ਵਾਲਿਆਂ ਦਾ ਵੀ ਜ਼ੋਰ ਹੋ ਗਿਆ ਸੀ। ਭਾਈ ਕਿੰਨੇ ਦਾ ? ਉੱਤਰ ਸੀ, ਜਿਹੜਾ ਮਰਜ਼ੀ ਚੁਕ ਲਓ ੧੦ ਰੁਪੈ ਦਾ। ਭਾਈ ਗੁਟਕੇ ਹੈਗੇ ? ਉੱਤਰ ਸੀ, ਸਤਿਜੁਗ ਦੇ ਸਟਾਲ ਤੋਂ ਮਿਲਦੇ ਆ। ਸੱਚੇ ਪਾਤਸ਼ਾਹ ਦੀ ਵੱਡੀ ਫੋਟੋ ਹੈਗੀ ਆ ? ਜਵਾਬ ਸੀ, ਨਹੀਂ ਜੀ, ਇਥੋਂ ਨਹੀਂ ਮਿਲਣੀ। ਆਹ ਦੇਖਿਓ ਜੀ, ਮੇਰਾ ਸਾਲਾਨਾ ਚੰਦਾ ਕਦੋਂ ਤਕ ਐ ? ਹੁਣ ਤਾਂ ਛੇ ਮਹੀਨੇ ਉਪਰ ਹੋ ਗਏ ਹਨ। ਤੁਸੀਂ ਪੈਸੇ ਜਮ੍ਹਾਂ ਕਰਾਓ। ਭਾਈ ਜੀ ਵਰਿਆਮ ਦਾ ਚੰਦਾ ਕਿੰਨਾ ਐ ? ਸੌ ਰੁਪਿਆ। ਘਰ ਆ ਜਾਇਆ ਕਰੂ ? ਕਿਉਂ ਨਹੀਂ

ਜਦ ਤੁਸੀਂ ਪੱਕਾ ਐਡਰੈਸ ਲਿਖਾਉਣਾ ਕਿੱਦਾਂ ਨਾ ਪਹੁੰਚੇਗਾ।

ਇਸ ਤਰ੍ਹਾਂ ਚਲ ਹੀ ਰਿਹਾ ਸੀ, ਸੰਤ ਜੀ ਆ ਗਏ। 'ਕਿਉਂ ਪ੍ਰਸ਼ਾਦਾ ਵੀ ਛਕਿਆ ?' ਮੈਂ ਕਿਹਾ 'ਏਥੇਂ ਵਿਹਲ ਹੀ ਨਹੀਂ ਮਿਲੀ, ਕਿਹੜੇ ਵੇਲੇ ਛਕਦੇ ?' 'ਅੱਛਾ ਪਹਿਲਾਂ ਪ੍ਰਸ਼ਾਦਾ ਛਕ ਕੇ ਆ, ਮੈਂ ਇਥੇ ਬਹਿੰਦਾ ਹਾਂ', ਸੰਤ ਜੀ ਕਹਿਣ ਲਗੇ : "ਸਰਬ ਸ਼ਕਤੀਮਾਨ ਜੀ, ਇਸ ਨੂੰ 'ਅ ਓ ਭਗਤ' ਵਿਚ ਤਾਂ ਛਡ ਆਓ, ਮੇਰਾ ਨਾਮ ਲਈਓ।" ਸਰਬ ਸ਼ਕਤੀਮਾਨ ਸਿੰਘ 'ਵਰਤਮਾਨ ਹਿੰਦੋਸਤਾਨ' ਦੇ ਸੰਪਾਦਕ ਹਨ ਅਤੇ ਪ੍ਰਸਿਧ ਵਿਦਵਾਨ ਅਮਰ ਭਾਰਤੀ ਜੀ ਦੇ ਭਤੀਜੇ ਹਨ ਅਤੇ ਸ. ਜਗਦੀਸ਼ ਸਿੰਘ ਜੀ ਦੇ ਬੜੇ ਪਿਆਰੇ ਮਿੱਤਰ ਹਨ।

ਪਤਾ ਲਗਾ ਕਿ ਨਾਮਧਾਰੀ ਦਰਬਾਰ ਦੀਆਂ ਮੀਟਿੰਗਾਂ ਵਿਚ ਕਈ ਅਹਿਮ ਫੈਸਲੇ ਲਏ ਗਏ ਅਤੇ ਨਵੇਂ ਸਿਰੇ ਤੋਂ ਅਹੁਦੇਦਾਰੀਆਂ ਦੀ ਵੰਡ ਵੀ ਕੀਤੀ ਗਈ। ਜਿਸ ਵਿਚ ਸਾਬਕਾ ਮੈਂਬਰ ਪਾਰਲੀਮੈਂਟ ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਪ੍ਰਧਾਨ ਅਤੇ 'ਵਰਿਆਮ' ਦੇ ਸੰਪਾਦਕ ਸ. ਜਗਦੀਸ਼ ਸਿੰਘ ਜੀ ਨੂੰ ਜਨਰਲ ਸਕਤਰ ਨਿਯੁਕਤ ਕੀਤਾ ਗਿਆ।

ਪੰਡਾਲ ਵਿਚ ਕੀਰਤਨ ਸ਼ੁਰੂ ਹੋ ਗਿਆ ਤੇ ਸਾਰਾ ਦਿਨ ਚਲਦਾ ਰਿਹਾ। ਕੋਈ ਸਤਿਗੁਰੂ ਰਾਮ ਸਿੰਘ ਜੀ ਦੇ ਵਾਪਸ ਵਤਨਾਂ ਨੂੰ ਆਉਣ ਦੀ ਉਡੀਕ ਵਿਚ ਗਾ ਰਿਹਾ ਸੀ ਤੇ ਕੋਈ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਮਾ ਵਿਚ ਗਾ ਰਿਹਾ ਸੀ। ਕੋਈ ਵਿਆਖਿਆ ਕਰਕੇ ਸੰਗਤਾਂ ਨੂੰ ਸੰਤੁਸ਼ਟ ਕਰ ਰਿਹਾ ਸੀ। ਪਰ ਕਵੀ ਸਭਾ ਤਾਂ ਦੇਰ ਨਾਲ ਹੀ ਸ਼ੁਰੂ ਹੋਈ। ਸਟੇਜ ਸੈਕਟਰੀ ਸਾਹਿਬ ਸ. ਅਜੀਤ ਸਿੰਘ ਚੀਮਾ ਨੇ ਸਭ ਕਵੀਆਂ ਲਈ ਰਾਤ ਤਕ ਟਾਈਮ ਨਿਸਚਿਤ ਕਰ ਦਿਤਾ ਸੀ ਤੇ ਫੇਰ ਲਗਾਤਾਰ ਹੱਲੇ ਦੇ ਦੀਵਾਨ ਲਗਦੇ ਰਹੇ। ਢੋਲਕੀ ਛੈਣਿਆਂ ਨਾਲ ਉੱਚੀ ਉੱਚੀ ਸ਼ਬਦ ਪੜ੍ਹਨ ਨੂੰ ਨਾਮਧਾਰੀ 'ਹੱਲੇ ਦਾ ਦੀਵਾਨ' ਆਖਦੇ ਹਨ। ਕਈ ਕਵੀਸ਼ਰੀ ਜਥੇ ਵੀ ਲੱਗੇ, ਜੋ ਬਗੈਰ ਸਾਜ਼ ਤੋਂ ਕਵਿਤਾ ਗਾਉਂਦੇ ਤੇ ਵਿਆਖਿਆ ਕਰਦੇ ਸਨ। ਪ੍ਰੋਗਰਾਮ ਰਾਤ ਦੇ ਦੋ ਵਜੇ ਤਕ ਚਲਦਾ ਰਿਹਾ ਅਤੇ ਕਵੀਸ਼ਰਾਂ ਨੇ ਆਪਣੀਆਂ ਕਵਿਤਾਵਾਂ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ ਤੇ ਆਪਣਾ ਮਨ ਹੌਲਾ ਕੀਤਾ।

੨੮ ਮਾਰਚ ਸ਼ੁਕਰਵਾਰ ਨੂੰ ਵੀ ਸਵੇਰੇ ੩-੪ ਵਜੇ ਸੰਗਤਾਂ ਦੀਆਂ ਭੀੜਾਂ ਲੱਗਣੀਆਂ ਸ਼ੁਰੂ ਹੋ ਗਈਆਂ। ਕਿਉਂਕਿ ਅੱਜ ਮੇਲੇ ਦਾ ਆਖਰੀ ਦਿਨ ਸੀ ਤੇ ੮-੯ ਵਜੇ ਤਕ ਬਿਲਕੁਲ ਸਮਾਪਤੀ ਹੋ ਜਾਣੀ ਸੀ। ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋ ਚੁਕਾ ਸੀ। ਅਸੀਂ ਵੀ ਸਵੇਰੇ ਤੜਕੇ ਇਸ਼ਨਾਨ ਵਗੈਰਾ ਕਰਕੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਹਾਜ਼ਰੀ ਲੁਆਈ। ਥੋੜ੍ਹਾ ਚਿਰ ਪੰਡਾਲ ਵਿਚ ਬੈਠਣ ਤੋਂ ਬਾਅਦ ਆ ਕੇ ਸਟਾਲ ਸਜਾਇਆ। ਉਧਰ ਅਸਮਾਨ ਤੇ ਬੱਦਲ ਵੀ ਬਹੁਤ ਘਿਰ ਆਏ ਸਨ ਤੇ ਹਵਾ ਤੇਜ਼ ਵਗ ਰਹੀ ਸੀ ਤੇ ਕੋਈ ਕੋਈ ਕਣੀ ਵੀ ਡਿੱਗ ਰਹੀ ਸੀ। ਇਸ ਦੇ ਬਾਵਜੂਦ ਵੀ ਸੰਗਤਾਂ ਦੀ ਗਿਣਤੀ ਵਿਚ ਵਾਧਾ ਹੋ ਰਿਹਾ ਸੀ ਤੇ ਅੱਜ ਹੀ ਕਈ ਲੜਕੇ-ਲੜਕੀਆਂ ਦੇ ਅਨੰਦ ਕਾਰਜ ਹੋਣੇ ਸਨ। ਆਸਾ ਦੀ ਵਾਰ ਦਾ ਭੋਗ ਪਿਆ ਤੇ ਫਿਰ ਅਨੰਦ ਕਾਰਜਾਂ ਦੀ ਰਸਮ ਆਰੰਭ ਹੋਈ ਤੇ ਚਾਰ ਲਾਵਾਂ ਦਾ ਪਾਠ ਪੜ੍ਹਿਆ ਗਿਆ। ਅਰਦਾਸ ਕੀਤੀ ਗਈ ਤੇ ਸਮਾਗਮ ਦੀ ਸਮਾਪਤੀ ਉਪਰੰਤ ਕੜਾਹ ਪ੍ਰਸਾਦ ਵਰਤਾਇਆ ਗਿਆ। ਖਿਡਾਰੀਆਂ ਨੂੰ, ਕਵੀਆਂ ਨੂੰ ਤੇ ਹੋਰ ਉਘੇ ਸੱਜਣਾਂ ਨੂੰ ਇਨਾਮ ਦੇ ਕੇ ਸਨਮਾਨਤ ਕੀਤਾ ਗਿਆ।

ਜਿਉਂ ਹੀ ਸਮਾਗਮ ਦੀ ਸਮਾਪਤੀ ਹੋਈ ਬੜੇ ਜ਼ੋਰ ਦੀ ਬਾਰਸ਼ ਹੋਣ ਲਗ ਪਈ। ਇਉਂ ਲਗਦਾ ਸੀ ਜਿਵੇਂ ਇੰਦਰ ਦੇਵਤਾ ਖੁਸ਼ੀ ਵਿਚ ਵਰਖਾ ਕਰ ਰਿਹਾ ਹੋਵੇ। ਦੂਸਰੇ ਪਾਸੇ ਸੰਗਤਾਂ ਵਿਚ ਭਗਦੜ ਮਚੀ ਹੋਈ ਸੀ ਕਿ ਕਿਤੇ ਬਾਰਸ਼ ਤੋਂ ਬਚਾ ਕਰੀਏ। ਉਧਰੋਂ ਸੰਤ ਜੀ ਤੇ ਉਹਨਾਂ ਦੀ ਪਤਨੀ ਵੀ ਮੇਰੇ ਕੋਲ ਸਟਾਲ ਤੇ ਪਹੁੰਚ ਚੁਕੇ ਸਨ। ਸਭ ਸਾਮਾਨ ਇਕੱਠਾ ਕੀਤਾ ਤੇ ਪੈਕ ਕਰ ਲਿਆ ਤੇ ਭਿੱਜਣ ਦੇ ਡਰ ਤੋਂ ਉਪਰ ਕਪੜੇ ਵਗੈਰਾ ਦੇ ਕੇ ਢੱਕ ਦਿਤਾ। ਖ਼ੈਰ ਛਰਾਟਾ ਹੀ ਸੀ, ਹਟ ਗਿਆ। ਕੁਝ ਚੈਨ ਆਇਆ। ਇਕ ਜੀਪ ਦਾ ਪ੍ਰਬੰਧ ਕੀਤਾ ਗਿਆ ਸਮਾਨ ਜੀਪ ਵਿਚ ਰਖ ਕੇ ਮੈਨੂੰ ਮਨੋਹਰ ਸਿੰਘ ਮਿੱਲ ਤੇ ਭੇਜ ਦਿਤਾ ਤੇ ਸੰਤ ਜੀ ਕਹਿਣ ਲੱਗੇ 'ਅਸੀਂ ਤੁਰਕੇ ਆਵਾਂਗੇ।' ਸਭ ਸੰਗਤਾਂ ਪਹਿਲਾਂ ਹੀ ਉਥੇ ਪਹੁੰਚ ਚੁਕੀਆਂ ਸਨ। ਸਿਰਫ ਸੰਤਾਂ ਦੀ ਉਡੀਕ ਸੀ। ਪੰਦਰਾਂ ਕੁ ਮਿੰਟ ਬਾਦ ਉਹ ਵੀ ਆ ਗਏ। ਸੂਬਾ ਜੀ ਤੇ ਪ੍ਰਧਾਨ ਜੀ ਕਹਿਣ ਲੱਗੇ : 'ਜਿੰਨਾ ਚਿਰ ਸੰਤ ਜਗਦੀਸ਼ ਸਿੰਘ ਹੋਰੀਂ ਨਹੀਂ ਆਉਂਦੇ, ਅਸੀਂ ਸਤਿਗੁਰਾਂ ਦੇ ਬੇਰੀਆਂ ਦੇ ਬਾਗ 'ਚੋਂ ਬੇਰ ਲੈ ਆਈਏ। ਸਭ ਸੰਗਤਾਂ ਨੂੰ ਮੋਟੇ ਮੋਟੇ ਬੇਰ ਵੰਡੇ ਗਏ ਤੇ ਅਰਦਾਸ ਕਰਕੇ ਬੱਸ ਜਲੰਧਰ ਨੂੰ ਰਵਾਨਾ ਹੋ ਗਈ।

—ਬਲਦੇਵ ਕੰਪੋਜ਼ੀਟਰ

ਉਰਦੂ ਕਹਾਣੀ :

# ਜਾਗਦੇ ਸੁਪਨੇ

—ਫ਼ਾਤਮਾ ਜ਼ੋਹਰਾ

"ਅੱਜ ਨੀਰਾ ਆਈ ਸੀ, ਬਹੁਤ ਹੀ ਖੁਸ਼ ਸੀ। ਉਸ ਦੇ ਪਾਪਾ ਨੇ ਅੱਜ ਸਾਡੇ ਵਿਆਹ ਲਈ ਸਹਿਮਤੀ ਦੇ ਦਿਤੀ ਹੈ।" ਅਨਿਲ ਆਪਣੀ ਧੁਨ ਵਿਚ ਬੋਲੀ ਜਾ ਰਿਹਾ ਸੀ!

ਦੋ ਵਰ੍ਹਿਆਂ ਤੋਂ ਨਵੀਨ ਇਸ ਕੰਪਨੀ ਵਿਚ ਕੰਮ ਕਰ ਰਿਹਾ ਹੈ। ਇਨ੍ਹਾਂ ਦੋ ਵਰ੍ਹਿਆਂ ਵਿਚ ਕਿਸੇ ਕੁੜੀ ਨੇ ਚੰਗੀ ਤਰ੍ਹਾਂ ਉਸਦੀ ਸੂਰਤ ਤਕ ਵੀ ਕਦੇ ਨਹੀਂ ਸੀ ਦੇਖੀ। ਅਨਿਲ ਜੋ ਕਿ ਇਸੇ ਕੰਪਨੀ ਵਿਚ ਕੰਮ ਕਰ ਰਿਹਾ ਹੈ, ਉਸ ਨੂੰ ਉਹ ਚਾਹੁੰਦੀ ਹੈ। ਉਹ ਉਸ ਦੇ ਨਾਲ ਸੈਰਾਂ ਕਰਦਾ ਹੈ। ਅਨਿਲ ਨੀਰਾ ਦੇ ਨਾਲ ਮਿਲਣੀਆਂ ਦੀਆਂ ਗੱਲਾਂ ਨਵੀਨ ਨੂੰ ਅਕਸਰ ਦੱਸਦਾ ਰਹਿੰਦਾ ਹੈ। ਕਦੀ ਉਹ ਕਿਸੇ ਮਹਿੰਗੇ ਰੈਸਤੋਰਾਂ ਵਿਚ ਮਿਲਦੇ ਅਤੇ ਕਦੇ ਨੀਰਾ ਉਸ ਨੂੰ ਆਪਣੇ ਬੰਗਲੇ ਵਿਚ ਸੱਦ ਲੈਂਦੀ। ਕਲ੍ਹ ਸਾਰਾ ਦਿਨ ਉਹ ਨੀਰਾ ਦੇ ਪਾਪਾ ਦੇ ਬਿਜ਼ਨਿਸ ਦੇ ਬਾਰੇ ਬੋਲਦਾ ਰਿਹਾ ਹੈ, ਜੋ ਕਿ ਉਸ ਦੇ ਵਿਚਾਰ ਅਨੁਸਾਰ ਕਰੋੜਾਂਪਤੀ ਸੀ।

ਨਵੀਨ ਤਾਂ ਕੇਵਲ ਆਪਣੀ ਮਾਂ ਅਤੇ ਗੁਆਂਢੀਆਂ ਦੀਆਂ ਹੀ ਗੱਲਾਂ ਕਰਦਾ ਹੁੰਦਾ ਸੀ। ਅਨਿਲ ਦਿਨ ਭਰ ਨੀਰਾ ਦੀਆਂ ਗੱਲਾਂ ਉਸ ਨਾਲ ਕਰਦਾ ਰਹਿੰਦਾ। ਕੁਝ ਦਿਨ ਪਹਿਲਾਂ ਨੀਰਾ ਦਾ ਆਪਣੇ ਪਾਪਾ ਦੇ ਨਾਲ ਝਗੜਾ ਚੱਲ ਰਿਹਾ ਸੀ। ਜਾਪਦਾ ਸੀ ਕਿ ਉਹ ਇਸ ਬੇਜੋੜ ਵਿਆਹ ਤੇ ਰਜ਼ਾਮੰਦ ਨਹੀਂ ਸਨ। ਅਨਿਲ ਦੀਆਂ ਗੱਲਾਂ ਇਤਨੀਆਂ ਸੁਆਦਲੀਆਂ ਹੁੰਦੀਆਂ ਸਨ ਕਿ ਨਵੀਨ ਦੀਆਂ ਅੱਖਾਂ ਸਾਹਮਣੇ ਇਕ ਤਸਵੀਰ ਜਿਹੀ ਖਿੱਚੀ ਜਾਂਦੀ ਅਤੇ ਉਹ ਆਪਣੇ ਮੇਜ਼ ਸਾਹਮਣੇ ਕੁਰਸੀ 'ਤੇ ਬੈਠੀ ਨੀਰਾ ਉਸ ਦੇ ਪਾਪਾ, ਉਹਨਾਂ ਦੀ ਕੋਠੀ ਅਤੇ ਕਾਰ, ਤੇ ਫੇਰ ਕਾਰ 'ਚ ਬੈਠੇ ਅਨਿਲ ਤੇ ਨੀਰਾ ਨੂੰ ਦੇਖਣ ਲਗਦਾ। ਅਨਿਲ ਨੇ ਆਪਣੇ ਸ਼ਬਦਾਂ ਨਾਲ ਉਸਦੇ ਜ਼ਿਹਨ ਵਿਚ ਇਹੋ ਜਿਹੀ ਤਸਵੀਰ ਖਿੱਚ ਦਿਤੀ ਸੀ ਜਿਵੇਂ ਸਭ ਕੁਝ ਉਸਦੀਆਂ ਅੱਖਾਂ ਦੇ ਸਾਹਮਣੇ ਹੋ ਰਿਹਾ ਹੁੰਦਾ ਹੋਵੇ।

ਉਸਦਾ ਵੀ ਚਿੱਤ ਕਰਦਾ ਕਿ ਸ਼ਾਲਾ! ਉਹ ਅਨਿਲ ਦੀ ਥਾਂ ਤੇ ਹੁੰਦਾ...ਨੀਰਾ ਉਸ ਨੂੰ ਚਾਹੁੰਦੀ ਹੁੰਦੀ...ਕਰੋੜ-ਪਤੀ ਦੇ ਜੁਆਈ ਹੋਣ ਦਾ ਮਾਣ ਉਸਨੂੰ ਮਿਲਦਾ। ਉਸਨੂੰ ਜਾਪਦਾ ਸੀ ਕਿ ਅਨਿਲ ਨੂੰ ਇਸ ਗੱਲ ਦਾ ਬਹੁਤ ਹੀ ਵਧ ਮਾਣ ਹੈ ਕਿ ਇਕ ਸੁੰਦਰ ਅਮੀਰਜ਼ਾਦੀ ਉਸ ਤੇ ਜਾਨ ਵਾਰਦੀ ਹੈ, ਜਿਵੇਂ ਕਿ ਉਹ ਸੱਚੀਂ-ਮੁੱਚੀਂ ਹੀ ਹੱਕਦਾਰ ਹੈ। ਉਸਦੀ ਸਾਰੀ ਦੀ ਸਾਰੀ ਦੌਲਤ ਉਸ ਨੂੰ ਮਿਲਣ ਵਾਲੀ ਹੈ। ਇਸ ਵਿਚਾਰ ਨੇ ਉਸ ਦੇ ਮਨ ਵਿਚ ਅਨਿਲ ਦੇ ਬਾਰੇ ਇਕ ਹਸਦ, ਇਕ ਸਾੜਾ ਜਿਹਾ ਪੈਦਾ ਕਰ ਦਿਤਾ, ਜੋ ਕਿ ਹੌਲੀ ਹੌਲੀ ਖਤਰਨਾਕ ਰੂਪ ਧਾਰਨ ਕਰ ਗਿਆ।

ਅਨਿਲ ਦੀ ਹਰ ਗੱਲ ਤੇ ਉਸ ਦਾ ਹਸਦ ਅਤੇ ਸਾੜਾ ਵਧਣ ਡਹਿ ਪਿਆ। ਜਦੋਂ ਸਾਰੇ ਸੌਂ ਜਾਂਦੇ ਤਾਂ ਉਹ ਸੋਚਦਾ "...ਮੈਂ ਐਨਾ ਖ਼ੁਦਗਰਜ਼ ਕਿਉਂ ਬਣਦਾ ਜਾ ਰਿਹਾ ਹਾਂ...ਮੇਰੇ ਮਨ ਵਿਚ ਇਤਨੇ ਘਟੀਆ ਅਤੇ ਗੰਦੇ ਵਿਚਾਰ ਕਿਉਂ ਪੈਦਾ ਹੋ ਰਹੇ ਹਨ...ਮੈਨੂੰ ਇੰਝ ਨਹੀਂ ਸੋਚਣਾ ਚਾਹੀਦਾ...।" ਪਰ ਜਿਉਂ ਹੀ ਅਨਿਲ ਨੀਰਾ ਦੀਆਂ ਗੱਲਾਂ ਆਰੰਭ ਕਰਦਾ, ਉਹ ਆਪਣਾ ਚਿਤਵਿਆ ਹੋਇਆ ਸਭ ਕੁਝ ਭੁੱਲ ਜਾਂਦਾ।

ਜਿਵੇਂ ਜਿਵੇਂ ਸਮਾਂ ਬੀਤਦਾ ਗਿਆ ਅਨਿਲ ਨਾਲ ਉਸ ਦਾ ਸਾੜਾ ਵਧਦਾ ਗਿਆ। ਦੂਜੇ ਪਾਸੇ ਦਫਤਰ ਵਿਚ ਇੰਸਪੈਕਸ਼ਨ ਹੋਣ ਵਾਲੀ ਸੀ। ਹਿਸਾਬ ਕਿਤਾਬ ਦਾ ਕੰਮ ਤੇਜ਼ ਕਰ ਦਿਤ ਗਿਆ ਸੀ ਇਸ ਕੰਮ ਦੇ ਵਾਧੇ ਨਾਲ ਉਸਦੀ ਝੁੰਜਲਾਹਟ ਹੋਰ ਵੀ ਵਧ ਗਈ ਸੀ।

ਅਨਿਲ ਜਦੋਂ ਵੀ ਨੀਰਾ ਦਾ ਜ਼ਿਕਰ ਕਰਦਾ ਤਾਂ ਉਸ ਨੂੰ ਜਾਪਦਾ ਜਿਵੇਂ ਉਹ ਜਾਣ ਬੁਝ ਕੇ ਉਸਨੂੰ ਚਿੜਾਣ ਦੇ ਲਈ ਹੀ ਇਹ ਸਭ ਕੁਝ ਸੁਣਾਂਦਾ ਹੈ। ਫੇਰ ਅਚਾਨਕ ਉਸਨੂੰ ਫੁਰਿਆ ਕਿ ਜੇਕਰ ਉਹ ਕੈਸ਼ ਦੇ ਕਾਗਜ਼ ਏਧਰ ਉਧਰ ਕਰ ਦੇਵੇ ਫੇਰ ?......ਅਨਿਲ ਦੇ ਪਾਸ ਕੈਸ਼ ਦਾ ਹੀ ਕੰਮ ਸੀ। ਕੰਮ ਦਾ ਬੋਝ ਵਧ ਜਾਣ ਦੇ ਨਾਲ ਨਾਲ ਉਸ ਦਾ ਫੁਰਨਾ ਪੱਕਦਾ ਜਾ ਰਿਹਾ ਸੀ। ਉਸ ਦਾ ਮੰਨ ਕੀਤਾ ਕਿ ਇਹ ਕੰਮ ਅੱਜ ਕਰ ਹੀ ਦੇਣਾ ਚਾਹੀਦਾ ਹੈ। ਕੱਲ੍ਹ ਨੂੰ ਇੰਸਪੈਕਸ਼ਨ ਹੋਣ ਵਾਲੀ ਹੈ।

ਦੂਜੇ ਦਿਨ ਇੰਸਪੈਕਸ਼ਨ ਹੋ ਰਹੀ ਸੀ। ਉਸਨੇ ਦੇਖਿਆ ਕਿ ਅਨਿਲ ਪ੍ਰੇਸ਼ਾਨ ਹੈ। ਕਾਗਜ਼ਾਂ ਨੂੰ ਛੇਤੀ ਛੇਤੀ ਨਾਲ ਉਲਟ ਪੁਲਟ ਕਰ ਰਿਹਾ ਹੈ। ਉਸ ਦਿਨ ਉਸ ਨੇ ਨੀਰਾ ਦੀ ਕੋਈ ਗੱਲ ਨਾ ਕੀਤੀ।

ਅਨਿਲ ਸਾਰਾ ਦਿਨ ਪ੍ਰੇਸ਼ਾਨ ਰਿਹਾ! ਬਾਸ ਨੂੰ ਆਪਣੀ

ਬੇਗੁਨਾਹੀ ਅਤੇ ਸਫਾਈ ਪੇਸ਼ ਕਰਨ ਦੀ ਕੋਸ਼ਿਸ਼ ਕਰਦਾ ਰਿਹਾ। ਫੇਰ ਉਸ ਨੇ ਸੁਣਿਆ ਕਿ ਕੰਮ ਠੀਕ ਤਰ੍ਹਾਂ ਨਾਂਹ ਕਰਨ ਕਰਕੇ ਅਨਿਲ ਨੂੰ ਡਿਸਮਿਸ ਕਰ ਦਿਤਾ ਗਿਆ। ਦੂਜੇ ਦਿਨ ਉਸ ਨੇ ਦੇਖਿਆ ਕਿ ਉਸਦੀ ਕੁਰਸੀ ਖਾਲੀ ਸੀ।

ਸ਼ਾਮ ਨੂੰ ਛੁਟੀ ਹੁੰਦਿਆਂ ਹੀ ਉਹ ਅਨਿਲ ਨੂੰ ਮਿਲਣ ਦੇ ਲਈ ਉਸ ਦੇ ਘਰ ਗਿਆ। ਉਹ ਨੀਰਾ ਬਾਰੇ ਗੱਲ ਕਰਨ ਲਈ ਅਨਿਲ ਨੂੰ ਮਿਲਣ ਲਈ ਬੇਚੈਨ ਸੀ। ਮਿਲਦਿਆਂ ਹੀ ਪੁਛਿਆ, "ਕੀ ਇਸ ਘਟਨਾ ਦਾ ਨੀਰਾ ਨੂੰ ਪਤਾ ਲਗ ਗਿਆ ਹੈ? ਛੱਡ ਯਾਰ ਕਿਉਂ ਢੇਰੀ ਢਾਈ ਬੈਠਾ ਹੈਂ। ਛੇਤੀ ਹੀ ਤੂੰ ਕਰੋੜ ਪਤੀ ਦਾ ਜੁਆਈ ਬਨਣ ਵਾਲਾ ਹੈ।"

"ਹਾਂ...ਜ਼ਰੂਰ...।" ਅਤੇ ਫੇਰ ਕੁਝ ਰੁਕ ਕੇ ਉਸਨੇ ਕਿਹਾ, "ਮੈਂ ਕਦੇ ਵੀ ਨੀਰਾ ਨੂੰ ਨਹੀਂ ਮਿਲਿਆ। ਉਹ ਮੇਰੇ ਜਾਗਦੇ ਦੇ ਸੁਪਨੇ ਸਨ। ਉਸ ਦੀ ਹੋਂਦ ਉਸਦੀ ਦੌਲਤ ਸਭ ਮੇਰੀ ਕਲਪਨਾ ਹੀ ਸੀ ਜਿਸ ਵਿਚ ਗੁਆਚ ਕੇ ਮੈਂ ਆਪਣੀ ਨਿਰਧਨਤਾ ਅਤੇ ਹੋਛੇਪਨ ਸਭ ਕੁਝ ਨੂੰ ਭੁਲ ਜਾਇਆ ਕਰਦਾ ਸੀ।

"ਪਰ...... ।"

ਪੰਜਾਬੀ ਰੂਪ :
**ਸੁਰਜੀਤ ਖੁਰਸ਼ੀਦੀ**

## ਲੁਧਿਆਣੇ ਵਿਚ ਕਵੀ ਦਰਬਾਰ

ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ਪੰਜਵਾਂ ਵਿਸ਼ਾਲ ਕਵੀ ਦਰਬਾਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਈ-ਬਲਾਕ ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ ਵਿਖੇ ਕਰਵਾਇਆ ਗਿਆ ਜਿਸ ਵਿਚ ਕ੍ਰਮਵਾਰ ਸਰਵ ਸ੍ਰੀ ਹਰਜੀਤ ਸਿੰਘ ਭੰਵਰਾ, ਗੁਰਬਖਸ਼ ਸਿੰਘ ਮਿਗਲਾਨੀ ਪ੍ਰੀਤਮ ਸਿੰਘ ਪੰਛੀ, ਗੁਰਦਿਆਲ ਸਿੰਘ ਕੰਵਲ, ਹਰੀ ਸਿੰਘ ਜਾਚਕ, ਇੰਦਰਜੀਤ ਸਿੰਘ ਵਾਸੂ, ਅਜੀਤ ਸਿੰਘ ਅਜੀਤ, ਅਜੀਤ ਸਿੰਘ ਚੀਮਾ, ਫ਼ਕੀਰ ਚੰਦ ਤੁੱਲੀ, ਜੋਗਿੰਦਰ ਸਿੰਘ ਕੰਗ ਅਤੇ ਸੁਰਜੀਤ ਸਿੰਘ ਸਾਜਨ ਨੇ ਭਾਗ ਲਿਆ। ਸਟੇਜ ਸਕੱਤਰੀ ਸੁਰਜੀਤ ਸਿੰਘ ਸਾਜਨ ਨੇ ਨਿਭਾਈ।

## ਮੰਡੀ ਹਿਮਾਚਲ ਵਿਚ ਬਸੰਤ

ਮੰਡੀ—ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ੧੦ ਫਰਵਰੀ ਦਿਨ ਸੋਮਵਾਰ ਨਗਰ ਕੀਰਤਨ ਕਢਣ ਦੀ ਤਿਆਰੀ ਜ਼ੋਰ-ਸ਼ੋਰ ਨਾਲ ਕੀਤੀ ਗਈ। ਆਸਮਾਨ ਵਿਚ ਘਣੇ ਬੱਦਲ ਛਾਏ ਹੋਏ ਸਨ। ਨਿੱਕੀਆਂ ਨਿੱਕੀਆਂ ਕਣੀਆਂ ਵੀ ਪੈ ਰਹੀਆਂ ਸਨ। ਵਿਦਿਅਕ ਜੱਥੇ ਦੇ ਮੈਂਬਰਾਂ ਅਤੇ ਨੌਜਵਾਨਾਂ ਵਿਚਾਰ ਬਣਾਇਆ ਕਿ ਅੱਜ ਚਾਹੇ ਬਾਰਿਸ਼ ਜ਼ੋਰ ਦੀ ਬਰਸੇ ਫਿਰ ਵੀ ਅਸੀਂ ਪਿਛੇ ਨਹੀਂ ਹਟਣਾ। ਨਗਰ ਕੀਰਤਨ ਅੱਜ ਹੀ ਕਢਣਾ ਹੈ। ਮੰਡੀ ਦੇ ਆਸੇ-ਪਾਸੇ ਸੁੰਦਰ ਨਗਰ, ਨੇਰ ਚੌਂਕ, ਪੰਡੋਹ ਭੁਨਤਰ ਅਤੇ ਹੋਰ ਥਾਵਾਂ ਤੋਂ ਸਾਧ-ਸੰਗਤ ਨਾਮਧਾਰੀ ਧਰਮਸ਼ਾਲਾ ਵਿਖੇ ਪਹੁੰਚ ਚੁਕੀ ਸੀ।

ਨਾਮਧਾਰੀ ਵਿਦਿਅਕ ਜਥੇ ਦੇ ਨੌਜਵਾਨਾਂ ਬੜੇ ਸੁੰਦਰ ਤਰੀਕੇ ਨਾਲ ਨਗਰ ਕੀਰਤਨ ਦੀ ਪਲਾਨਿੰਗ ਕੀਤੀ। ਸਭ ਤੋਂ ਅਗੇ ਦੋ ਢੋਲੀ ਉਸ ਦੇ ਪਿਛੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਸਕੂਲ ਦੇ ਬੱਚੇ, ਗੱਤਕੇ ਵਾਲੇ ਨੌਜਵਾਨ, ਸਾਰੇ ਸ਼ਹਿਰ ਵਿਚ ਵਰਤਾਣ ਵਾਸਤੇ ਡਰਾਈ ਫਰੂਟ ਦੇ ਪ੍ਰਸ਼ਾਦ ਦੀ ਗੱਡੀ, ਜਿਸ ਉਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗੇਂਦੇ ਦੇ ਫੁੱਲਾਂ ਨਾਲ ਸ਼ਿੰਗਾਰੀ ਤਸਵੀਰ ਸੁਸ਼ੋਭਿਤ ਸੀ। ਨਾਲ ਹੀ ਦੋ ਗੱਡੀਆਂ ਹੋਰ ਸਨ ਜਿਨ੍ਹਾਂ ਉਤੇ ਅੰਮ੍ਰਿਤਸਰ ਅਤੇ ਮਲੇਰਕੋਟਲੇ ਦੇ ਸ਼ਹੀਦਾਂ ਦੀਆਂ ਤਸਵੀਰਾਂ ਸਨ। ਗੱਡੀਆਂ ਤੋਂ ਬਾਦ ਸਿੰਘ ਸਭਾ ਗੁਰਦੁਆਰੇ ਦੇ ਮੈਂਬਰ ਆਪਣੇ ਜਥੇ ਨਾਲ, ਸੁੰਦਰ ਨਗਰ ਦਾ ਜਥਾ ਨਾਮਧਾਰੀ ਵਿਦਿਅਕ ਜਥੇ ਦੇ ਨੌਜਵਾਨ ਮੁਖ ਮਹਿਮਾਨਾਂ ਨਾਲ ਅਤੇ ਮੰਡੀ ਦੀ ਸਾਰੀ ਸਾਧ ਸੰਗਤ ਚਾਰ ਜਥਿਆਂ ਵਿਚ ਸੀ। ਭਾਈਆਂ ਦੇ ਦੋ ਜਥਿਆਂ ਦੀ ਅਗਵਾਈ ਸਾਦਰ ਆਮੰਤ੍ਰਿਤ ਜਥੇਦਾਰ ਸੇਵਾ ਸਿੰਘ ਜੀ, ਬੈਂਜੋ ਮਾਸਟਰ ਦਲੀਪ ਸਿੰਘ ਜੀ ਨੇ ਕੀਤੀ। ਨਗਰ ਕੀਰਤਨ ਕਾਫੀ ਲੰਬਾ ਅਤੇ ਸੁੰਦਰ ਲਗ ਰਿਹਾ ਸੀ। ਕਿਸੇ ਵੀ ਵਿਅਕਤੀ ਨੂੰ ਬਾਰਿਸ਼ ਦੀ ਪਰਵਾਹ ਨਹੀਂ ਸੀ। ਇਸ ਬਾਰਿਸ਼ ਦੇ ਮੌਸਮ ਵਿਚ ਵੀ ਸਾਧ ਸੰਗਤ ਬਿਨਾਂ ਛੱਤਰੀਆਂ ਤੋਂ ਸੀ।

ਸੂਬਾ ਜੈਮਲ ਸਿੰਘ ਜੀ ਨੇ ਅਰਦਾਸ ਕਰਨ ਦਾ ਇਸ਼ਾਰਾ ਕੀਤਾ। ਅਰਦਾਸ ਤੋਂ ਬਾਦ 'ਜੋ ਬੋਲੇ ਸੋ ਨਿਹਾਲ' ਦੇ ਜੈਕਾਰੇ ਦੇ ਨਾਲ ਨਗਰ ਕੀਰਤਨ ਰਵਾਨਾ ਹੋਇਆ। ਨਗਰ ਕੀਰਤਨ ਅਜੇ ਥੋੜ੍ਹੀ ਹੀ ਦੂਰ ਪਹੁੰਚਿਆ ਸੀ ਕਿ ਸਾਡੀ ਖੁਸ਼ੀ ਵਿਚ ਸ਼ਾਮਲ ਹੋਣ ਵਾਸਤੇ ਅੰਬਰੋਂ ਇੰਦਰ ਦੇਵਤਾ ਵੀ ਆ ਪਹੁੰਚਿਆ। ਕਾਫੀ ਜ਼ੋਰ ਦੀ ਬਾਰਿਸ਼ ਸ਼ੁਰੂ ਹੋ ਗਈ। ਬਾਰਿਸ਼ ਦੀ ਪਰਵਾਹ ਕੀਤੇ ਬਿਨਾਂ ਹੀ ਨੌਜਵਾਨਾਂ ਨਗਰ ਕੀਰਤਨ ਜਾਰੀ ਰਖਿਆ। ਬਾਰਿਸ਼ ਕਦੀ ਰੁਕਦੀ ਤੇ ਕਦੀ ਤੇਜ਼ ਬਰਸਣ ਲਗ ਪੈਂਦੀ।

ਗੱਤਕਾ ਖੇਡਣ ਵਾਲੇ ਨੌਜਵਾਨਾਂ ਬਾਰਿਸ਼ ਵਿਚ ਹੀ ਗਤਕੇ ਦਾ ਆਨੰਦ ਲੈਣ ਵਾਲਿਆਂ ਦਾ ਇਕੱਠ ਕਰ ਲਿਆ ਸੀ।

ਹੋਈ ਬਰਖਾ ਅੰਮ੍ਰਿਤ ਦੀ,
ਹੋਈ ਬਰਖਾ ਅੰਮ੍ਰਿਤ ਦੀ!

ਬਾਰਸ਼ ਵਿਚ ਭਿੱਜਦੇ ਅਤੇ "ਹੋਈ ਬਰਖਾ...ਅੰਮ੍ਰਿਤ ਦੀ" ਏਸ ਧਾਰਨ ਨੂੰ ਪੜ੍ਹਦੇ ਨੌਜਵਾਨਾਂ ਨੂੰ ਵੇਖ ਹਰ ਸ਼ਹਿਰੀ ਏਹੀ ਕਹਿ ਰਿਹਾ ਸੀ:

"ਧੰਨ ਹਨ ਨਾਮਧਾਰੀ ਅਤੇ ਧੰਨ ਹਨ ਇਨ੍ਹਾਂ ਦੇ ਗੁਰੂ...ਭਾਵੇਂ ਕਿੰਨੀ ਵੀ ਤੇਜ਼ ਬਾਰਸ਼ ਹੋਵੇ ਜਾਂ ਹਨੇਰੀ ਝੁਲਦੀ ਹੋਵੇ, ਇਹ ਹਰ ਸਾਲ ਬਸੰਤ ਪੰਚਮੀ ਤੇ ਨਗਰ-ਕੀਰਤਨ ਕਰਨੋਂ ਨਹੀਂ ਰੁਕਦੇ!"

ਨਗਰ ਕੀਰਤਨ ਜਿਸ ਜਿਸ ਪਾਸਿਓਂ ਜਾਣਾ ਸੀ, ਸਾਰੇ ਸ਼ਹਿਰ ਵਿਚ ਉਸ ਉਸ ਪਾਸੇ ਸਫੇਦ ਰੰਗ ਦੀਆਂ ਝੰਡੀਆਂ ਲਗਾਈਆਂ ਗਈਆਂ ਸਨ। ਸਾਰਾ ਸ਼ਹਿਰ ਸਫੇਦ ਝੰਡੀਆਂ ਅਤੇ ਰੌਸ਼ਨੀ ਨਾਲ ਜਗਮਗਾ ਰਿਹਾ ਸੀ।

ਸ਼ਹਿਰ ਦੇ ਵਿਚਕਾਰ ਗਾਂਧੀ ਚੌਕ ਥੋੜ੍ਹੀ ਦੇਰ ਨਗਰ ਕੀਰਤਨ ਰੋਕ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਨਾਮਧਾਰੀਆਂ ਦੇ ਆਜ਼ਾਦੀ ਵਿਚ ਯੋਗਦਾਨ ਬਾਰੇ ਜਥੇਦਾਰ ਸੇਵਾ ਸਿੰਘ, ਬੈਂਜੋ ਮਾਸਟਰ ਦਲੀਪ ਸਿੰਘ ਅਤੇ ਕਾਕਾ ਜਵਾਹਰ ਸਿੰਘ ਨੇ ਸ਼ਹਿਰ ਵਾਸੀਆਂ ਨੂੰ ਜਾਣਕਾਰੀ ਦਿਤੀ। ਵਾਪਸੀ ਤੇ ਧਰਮਸਾਲਾ ਵਿਖੇ ਸਾਰੀ ਸਾਧ ਸੰਗਤ ਵਾਸਤੇ ਲੰਗਰ ਤਿਆਰ ਸੀ। ਸਭ ਤੋਂ ਪਹਿਲਾਂ ਮੁਖ ਮਹਿਮਾਨਾਂ ਅਤੇ ਦੂਰੋਂ ਆਈ ਸਾਧ ਸੰਗਤ ਨੂੰ ਬੜੇ ਪਿਆਰ ਨਾਲ ਲੰਗਰ ਛਕਾਇਆ ਗਿਆ। ਫਿਰ ਮੰਡੀ ਦੀ ਸਾਰੀ ਸਾਧ ਸੰਗਤ ਨੂੰ ਲੰਗਰ ਛਕਾਇਆ ਗਿਆ।

ਅਗਲੇ ਦਿਨ ੧੧ ਫਰਵਰੀ ਮੰਗਲਵਾਰ ਬਸੰਤ ਪੰਚਮੀ ਵਾਲੇ ਦਿਨ ਆਸਾ ਦੀ ਵਾਰ ਤੋਂ ਉਪਰੰਤ ਜਥੇਦਾਰ ਕਰਤਾਰ ਸਿੰਘ, ਸੰਤ ਸਾਧਾ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ ਵਾਲੇ, ਬੈਂਜੋ ਮਾਸਟਰ ਦਲੀਪ ਸਿੰਘ, ਸਿੰਘ ਸਭਾ ਗੁਰਦਵਾਰਾ ਸਾਹਿਬ ਦੇ ਮੈਂਬਰਾਂ, ਸਕੂਲ ਦੇ ਬੱਚਿਆਂ ਅਤੇ ਨਾਮਧਾਰੀ

ਵਿਦਿਅਕ ਜਥੇ ਨੇ ਆਪਣਾ ਤਿਆਰ ਕੀਤਾ ਪ੍ਰੋਗਰਾਮ ਪੇਸ਼ ਕੀਤਾ। ੧੦ ਪਾਠਾਂ ਦੇ ਭੋਗ ਪਾਏ ਗਏ।

ਅਖੀਰ ਵਿਚ ਸੂਬਾ ਜੈਮਲ ਸਿੰਘ ਜੀ ਨੇ ਸਭ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੀ ਵਧਾਈ ਦੇਂਦਿਆਂ ਆਖਿਆ : "...ਸਾਡੇ ਜੀਵਨ 'ਚ ਗੁਰੂਆਂ ਦੇ ਗੁਰਪੁਰਬ ਮਨਾਉਣਾ ਤਾਂ ਹੀ ਮਹੱਤਤਾ ਰੱਖਦੇ ਹਨ ਜੇ ਅਸੀਂ ਸਾਰੇ ਉਨ੍ਹਾਂ ਦੇ ਦੱਸੇ ਰਸਤੇ ਉਤੇ ਚੱਲੀਏ, ਅਤੇ ਉਨ੍ਹਾਂ ਦੇ ਬਚਨਾਂ ਨੂੰ ਮੰਨੀਏ। ਸਾਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਘਟੋ ਘਟ ਇਕ ਘੰਟਾ ਅਤੇ ਵਧ ਤੋਂ ਵਧ ਜਿੰਨਾ ਹੋ ਸਕਦਾ ਹੈ ਨਾਮ ਸਿਮਰਨ ਕਰੀਏ। ਤਾਂਕਿ ਸਾਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਛੇਤੀ ਦਰਸ਼ਨ ਹੋਣ।"

ਇਸ ਵਾਰ ਵੀ ਹਰ ਸਾਲ ਦੀ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ੨੫ ਦਿਨਾਂ ਦਾ ਬੱਚਿਆਂ ਦਾ ਜਪ ਪ੍ਰਯੋਗ ਰਖਿਆ ਗਿਆ, ਜਿਸ ਦੀ ਅਰਦਾਸ ਹਰ ਰੋਜ਼ ਸੇਠ ਭਜਨੀਕ ਸਿੰਘ ਜੀ ਕਰਦੇ ਸਨ। ਸਾਰੇ ਪ੍ਰੋਗਰਾਮ ਦੀ ਸਮਾਪਤੀ ੩ ਵਜੇ ਹੋਈ। ਉਪਰੰਤ ਸਾਰੀ ਸਾਧ ਸੰਗਤ ਨੂੰ ਲੰਗਰ ਵਰਤਾਇਆ ਗਿਆ।

੩ ਤੋਂ ੫ ਵਜੇ ਤਕ ਪੱਡਲ ਮੈਦਾਨ ਵਿਚ ਬੱਚਿਆਂ ਅਤੇ ਨੌਜਵਾਨਾਂ ਦੀਆਂ ਖੇਡਾਂ ਕਰਵਾਈਆਂ ਗਈਆਂ। ਇਸ ਸਾਲ ਵੀ ਹਰ ਸਾਲ ਦੀ ਤਰ੍ਹਾਂ ਭਾਸ਼ਨ, ਕਵਿਜ਼, ਕਵਿਤਾ, ਪਾਠ ਲਿਖਤੀ ਪੇਂਟਿੰਗ ਆਦਿ ਮੁਕਾਬਲੇ ਕਰਵਾਏ ਗਏ।

ਸ਼ਾਮ ਛੇ ਵਜੇ ਤੋਂ ਅੰਮ੍ਰਿਤ ਵੇਲੇ ਦੇ ਚਾਰ ਵਜੇ ਤਕ ਨਾਮਧਾਰੀ ਵਿਦਿਅਕ ਜਥੇ ਦੇ ਨੌਜਵਾਨਾਂ ਆਪਣਾ ਤਿਆਰ ਕੀਤਾ ਪ੍ਰੋਗਰਾਮ ਪੇਸ਼ ਕੀਤਾ। ਜਿਸ ਵਿਚ ਛੇ ਵਜੇ ਤੋਂ ਅੱਠ ਵਜੇ ਤਕ ਨਾਮ ਸਿਮਰਨ, ਅੱਠ ਵਜੇ ਤੋਂ ਦਸ ਵਜੇ ਤੱਕ ਬੈਂਜੋ ਮਾਸਟਰ ਦਲੀਪ ਸਿੰਘ ਜੀ, ਦਸ ਤੋਂ ਗਿਆਰਾਂ ਵਜੇ ਤਕ ਬੱਚਿਆਂ ਨੂੰ ਇਨਾਮ ਵੰਡ ਅਤੇ ਉਸ ਤੋਂ ਉਪਰੰਤ ਸ਼ਬਦ ਕੀਰਤਨ, ਦੀਵਾਨ, ਕਵਾਲੀਆਂ, ਕਵਿਤਾਵਾਂ ਦਾ ਰਲਿਆ-ਮਿਲਿਆ ਪ੍ਰੋਗਰਾਮ ਪੇਸ਼ ਕੀਤਾ। ਸਭ ਦਾ ਜੀ ਚਾਹ ਰਿਹਾ ਸੀ ਕਿ ਇਹ ਪ੍ਰੋਗਰਾਮ ਇਸ ਤਰ੍ਹਾਂ ਹੀ ਚਲਦਾ ਰਹੇ ! ਪਰ ਆਸਾ ਦੀ ਵਾਰ ਸ਼ੁਰੂ ਹੋਣ ਤੋਂ ਪਹਿਲਾਂ ਹੀ ਚਾਰ ਵਜੇ ਇਸ ਪ੍ਰੋਗਰਾਮ ਦੀ ਸਮਾਪਤੀ ਕਰ ਦਿਤੀ ਗਈ।

ਸ਼ੁਕਰਵਾਰ ੧੪ ਫਰਵਰੀ ਨੂੰ ਮੰਡੀ ਦੀ ਸਾਧ ਸੰਗਤ ਅਤੇ ਨੌਜਵਾਨਾਂ ਨੇ ਸੁੰਦਰ ਨਗਰ ਕੀਰਤਨ ਵਿਚ ਭਾਗ ਲਿਆ ਮੰਡੀ ਤੋਂ ਘੱਟ ਤੋਂ ਘੱਟ ਚਾਰ ਬੱਸਾਂ ਗਈਆਂ ਅਤੇ ਨਗਰ ਕੀਰਤਨ ਦੀ ਰੌਣਕ ਵਧਾਈ। ਫਿਰ 'ਐਤਵਾਰ' ੧੬ ਫਰਵਰੀ ਨੂੰ ਮੰਡੀ ਦੀ ਸਾਧ ਸੰਗਤ ਨੇ ਸੁੰਦਰ ਨਗਰ ਜਾ ਬਸੰਤ ਪੰਚਮੀ ਮਨਾਈ।

ਹਰਮਨਦੀਪ ਸਿੰਘ 'ਮਨਦੀਪ'
ਪ੍ਰਧਾਨ ਨਾਮਧਾਰੀ ਵਿਦਿਅਕ ਜੱਥਾ
ਮੰਡੀ (ਹਿ. ਪ੍ਰ.)

## ਨਾਮਧਾਰੀ ਵਿਦਿਅਕ ਸੰਮੇਲਨ

ਨਾਮਧਾਰੀ ਵਿਦਿਅਕ ਜਥਿਆਂ ਦੇ ਸਾਲਾਨਾ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਚ ਹੋ ਰਹੇ ਹਨ।

**ਨੌਜਵਾਨਾਂ (ਪੁਰਸ਼ਾਂ) ਦਾ ਤੇਤੀਵਾਂ ਸੰਮੇਲਨ :** ੨੨ ਮਈ ਵੀਰਵਾਰ ੮ ਜੇਠ ੨੦੫੪ ਨੂੰ ਅੰਮ੍ਰਿਤ ਵੇਲੇ ਸ਼ੁਰੂ ਹੋਵੇਗਾ ਅਤੇ ਸਮਾਪਤੀ ੨੫ ਮਈ ਐਤਵਾਰ ੧੧ ਜੇਠ ੨੦੫੪ ਨੂੰ ਸਵੇਰੇ ਹੋਵੇਗੀ।

**ਬੀਬੀਆਂ ਦਾ ਸਤਾਰਵਾਂ ਸੰਮੇਲਨ :** ੨੫ ਮਈ ੧੯੯੭ ਐਤਵਾਰ, ੧੧ ਜੇਠ ੨੦੫੪ ਨੂੰ ਬਾਦ ਦੁਪਹਿਰ ਆਰੰਭ ਹੋਵੇਗਾ ਅਤੇ ਸਮਾਪਤੀ ੨੮ ਮਈ ਦਿਨ ਬੁਧਵਾਰ ੧੪ ਜੇਠ ੨੦੫੪ ਨੂੰ ਦੁਪਹਿਰ ਤਕ ਹੋਵੇਗੀ।

ਇਸ ਸੰਮੇਲਨ ਦੀ ਪ੍ਰਾਹੁਣਾਚਾਰੀ ਦੀ ਸੇਵਾ ਨਾਮਧਾਰੀ ਵਿਦਿਅਕ ਜਥਾ ਜਲੰਧਰ (ਦਿਹਾਤੀ) ਫਗਵਾੜਾ ਅਤੇ ਨਵਾਂ ਸ਼ਹਿਰ ਦੀ ਨਾਮਧਾਰੀ ਸਾਧ ਸੰਗਤ ਦੇ ਭਰਵੇਂ ਸਹਿਯੋਗ ਨਾਲ ਕੀਤੀ ਜਾ ਰਹੀ ਹੈ। ਪੁਰਸ਼ ਜੱਥੇ ਦੇ ਪ੍ਰਧਾਨ ਸ. ਗੁਰਮੁਖ ਸਿੰਘ ਨਾਮਧਾਰੀ, ਸਕੱਤਰ ਸੂਬਾ ਜਗਤਾਰ ਸਿੰਘ ਭੱਟੀ, ਖਜ਼ਾਨਚੀ ਸ. ਜਗਤਾਰ ਸਿੰਘ ਲਾਇਲ ਅਤੇ ਇਸਤਰੀ ਵਿੰਗ ਦੇ ਪ੍ਰਧਾਨ ਬੀਬੀ ਸੁਖਜੀਤ ਕੌਰ, ਜਨਰਲ ਸਕੱਤਰ ਕੁਲਵੰਤ ਕੌਰ, ਸਕੱਤਰ ਜਸਪਾਲ ਕੌਰ ਅਤੇ ਖਜ਼ਾਨਚੀ ਅਮਰਜੀਤ ਕੌਰ ਨੇ ਜੱਥੇ ਦੇ ਮੈਂਬਰਾਂ ਨੂੰ ਵਿਸਥਾਰਤ ਪ੍ਰੋਗਰਾਮ ਭੇਜਿਆ ਹੈ ਅਤੇ ਹੁਮ ਹੁਮਾ ਕੇ ਪੁਜਣ ਦੀ ਬੇਨਤੀ ਕੀਤੀ ਹੈ।

## ਮਾਤਾ ਸੁਰਿੰਦਰ ਕੌਰ ਹੈਦਰਾਬਾਦ

ਪਿਛਲੇ ਅੰਕ ਵਿਚ ਮਾਤਾ ਸੁਰਿੰਦਰ ਕੌਰ ਹੈਦਰਾਬਾਦ ਦੇ ਸਦੀਵੀ ਵਿਛੋੜੇ ਦੀ ਖਬਰ ਛਪੀ ਸੀ। ਪਰੂਫ ਦੀ ਉਕਾਈ ਕਰਕੇ ਮਾਤਾ ਜੀ ਦੇ ਸਯੋਗ ਸਪੁਤਰ ਸ. ਅਵਨਿੰਦਰ ਸਿੰਘ ਜੀ ਵਾਲੀ ਸਾਰੀ ਲਾਈਨ ਛਪਣੋਂ ਰਹਿ ਗਈ। ਮਾਤਾ ਜੀ ਦੀ ਸੇਵਾ ਦੋਨਾਂ ਭਰਾਵਾਂ ਸ. ਬਲਵਿੰਦਰਪਾਲ ਸਿੰਘ ਅਤੇ ਅਵਨਿੰਦਰ ਸਿੰਘ ਹੋਰਾਂ ਕੀਤੀ। ਸਾਡੀ ਦੋਹਾਂ ਵੀਰਾਂ ਨਾਲ ਹਮਦਰਦੀ ਹੈ।

### ਸੂਬਾ ਗਿਆਨੀ ਰਤਨ ਸਿੰਘ ਦੀ ਯਾਦ ਵਿਚ

# ਮੰਡੀ ਕਲਾਂ ਵਿਖੇ ਮੇਲਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਹੋਏ, ਸੂਬਾ ਗਿਆਨੀ ਰਤਨ ਸਿੰਘ ਜੀ, ਜਿਨ੍ਹਾਂ ਨੂੰ ਬਗਾਵਤ ਦੇ ਦੋਸ਼ ਹੇਠ ੨੬ ਨਵੰਬਰ ੧੮੭੧ ਨੂੰ, ਅੰਗਰੇਜ਼ ਹਕੂਮਤ ਨੇ, ਲੁਧਿਆਣੇ ਸੈਂਟਰਲ ਜੇਹਲ ਦੇ ਬਾਹਰ, ਬੋਹੜ ਨਾਲ ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕਰ ਦਿਤਾ ਸੀ। ਉਨ੍ਹਾਂ ਦੀ ਯਾਦ ਵਿਚ, ਉਨ੍ਹਾਂ ਦੇ ਪਿੰਡ ਮੰਡੀ ਕਲਾਂ ਅਤੇ ਇਲਾਕਾ ਨਿਵਾਸੀਆਂ ਵਲੋਂ ਪਿੰਡ ਦੇ ਸੀਨੀਅਰ ਸੈਕੰਡਰੀ ਸਕੂਲ ਵਿਚ ਇਕ ਯਾਦਗਾਰੀ ਹਾਲ ਉਸਾਰਿਆ ਗਿਆ। ਪਿੰਡ ਅਤੇ ਇਲਾਕਾ ਨਿਵਾਸੀਆਂ ਦੀ ਇਹ ਤੀਬਰ ਇੱਛਾ ਸੀ ਕਿ ਇਸ ਹਾਲ ਦਾ ਉਦਘਾਟਨ ਕੇਵਲ ਤੇ ਕੇਵਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਨਾਲ ਹੀ ਕਰਵਾਇਆ ਜਾਵੇ।

ਅੱਜ ਤੋਂ ਚਾਰ ਸਾਲ ਪਹਿਲੋਂ ੧੬ ਮਈ ੧੯੯੩ ਨੂੰ ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ ਅਤੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਮੰਡੀ ਕਲਾਂ ਵਿਖੇ ਭੇਜਿਆ, ਤਾਂ ਕਿ ਸੂਬਾ ਗਿਆਨੀ ਰਤਨ ਸਿੰਘ ਜੀ ਦੀ ਯਾਦਗਾਰ ਵਾਸਤੇ ਉੱਦਮ ਕੀਤਾ ਜਾ ਸਕੇ। ਸੂਬਾ ਸੁਰਿੰਦਰ ਕੌਰ ਖਰਲ ਨੇ ਕਾਫੀ ਜਦੋ ਜਹਿਦ ਅਤੇ ਮਿਹਨਤ ਕਰਕੇ ਇਸ ਯਾਦਗਾਰ ਦੀ ਸੰਪੂਰਨਤਾ ਲਈ ਕੰਮ ਕੀਤਾ। ਹਾਲ ਦੇ ਅੰਦਰ ਸਥਾਪਤ ਕਰਨ ਲਈ ਸ਼ਹੀਦਾਂ ਸਿੰਘਾਂ ਅਤੇ ਸਤਿਗੁਰੂ ਜੀ ਦੀਆਂ ਆਦਮ-ਕੱਦ ਤਸਵੀਰਾਂ ਤਿਆਰ ਕਰਵਾਈਆਂ। ਜਿਨ੍ਹਾਂ ਤੇ ਕਾਫੀ ਧਨ ਅਤੇ ਵਕਤ ਖਰਚ ਹੋਇਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ੧੭ ਫਰਵਰੀ ੧੯੯੭ ਨੂੰ ਇਸ ਯਾਦਗਾਰ ਦੇ ਉਦਘਾਟਨ ਵਾਸਤੇ ਵਕਤ ਦਿਤਾ ਸੀ। ਸੰਤ ਤਰਸੇਮ ਸਿੰਘ ਜੀ ਅਤੇ ਬੀਬੀ ਸੁਰਿੰਦਰ ਕੌਰ ਖਰਲ ਨੇ ਦਿਨ ਰਾਤ ਇਕ ਕਰਕੇ ਪਿੰਡ ਦੇ ਮੁਹਤਬਰ ਸੱਜਣਾਂ ਦੇ ਸਹਿਯੋਗ ਨਾਲ, ਇਸ ਸਮਾਗਮ ਵਾਸਤੇ ਤਿਆਰੀਆਂ ਕਰਵਾਈਆਂ। ਸਵੇਰ ਤੋਂ ਹੀ ਇਲਾਕੇ ਦੇ ਪੰਚ-ਸਰਪੰਚ ਸਮਾਜ ਸੇਵੀ ਅਤੇ ਸਿਰਕੱਢ ਹਸਤੀਆਂ ਪਹੁੰਚਣੀਆਂ ਸ਼ੁਰੂ ਹੋ ਗਈਆਂ ਸਨ।

੧੧-੪੫ ਤੇ ਸਤਿਗੁਰੂ ਜੀ ਦਰਸ਼ਨ ਦਿਤੇ। ਇਲਾਕਾ ਨਿਵਾਸੀਆਂ ਫੁੱਲਾਂ ਦੇ ਹਾਰ ਪਾ, ਚਰਨ ਪਰਸ ਸੁਆਗਤ ਕੀਤਾ। ਉਪਰੰਤ ਯਾਦਗਾਰੀ ਹਾਲ ਦੇ ਸਿਲਾ-ਪੱਥਰ ਤੋਂ ਪਰਦਾ ਉਠਾਇਆ ਅਤੇ ਰਿਬਨ ਕੱਟਕੇ ਹਾਲ ਦਾ ਉਦਘਾਟਨ ਕੀਤਾ ਗਿਆ। ਫਿਰ ਇਹ ਹਾਲ ਆਈ ਸਾਧ ਸੰਗਤ ਵਾਸਤੇ ਖੋਲ੍ਹ ਦਿਤਾ ਗਿਆ। ਇਸੇ ਹਾਲ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ, ਸ੍ਰੀ ਸਤਿਗੁਰੂ ਜਗਜੀਤ ਸਿੰਘ ਅਤੇ ਸ਼ਹੀਦਾਂ-ਸਿੰਘਾਂ ਦੀਆਂ ਤਸਵੀਰਾਂ ਦੇ ਨਾਲ ਨਾਮਧਾਰੀ ਇਤਿਹਾਸ ਨਾਲ ਸਬੰਧਤ ਚਿੱਤਰ ਪ੍ਰਦਰਸ਼ਨੀ ਨੂੰ ਬਹੁਤ ਹੀ ਵਧੀਆ ਢੰਗ ਨਾਲ ਤਰਤੀਬ ਦਿਤੀ ਹੋਈ ਸੀ।

ਉਪਰੰਤ ਸਤਿਗੁਰੂ ਜੀ ਪੰਡਾਲ ਵਿਚ ਦਰਸ਼ਨ ਦਿਤੇ, ਜਿਥੇ ਹੁੰਮ-ਹੁਮਾਕੇ ਸਾਧ ਸੰਗਤ ਅਤੇ ਇਲਾਕੇ ਦੇ ਪਤਵੰਤੇ ਪਹੁੰਚੇ ਹੋਏ ਸਨ ਅਤੇ ਪੰਡਤ ਗੁਪਾਲ ਸਿੰਘ ਜੀ ਦਾ ਵਿਦਵਤਾ ਪੂਰਨ ਦੀਵਾਨ ਸੁਣ ਰਹੇ ਸਨ। ਦੀਵਾਨ ਦੀ ਸਮਾਪਤੀ ਉਪਰੰਤ ਸੰਤ ਤਰਸੇਮ ਸਿੰਘ ਜੀ ਨੇ ਸਟੇਜ ਸੰਭਾਲੀ। ਸਤਿਗੁਰੂ ਜੀ ਦੀ ਕ੍ਰਿਪਾ ਦਾ ਵਰਨਣ ਕਰਦਿਆਂ ਪਿੰਡ ਵਾਸੀਆਂ ਅਤੇ ਪਹੁੰਚੇ ਹੋਏ ਮੁਹਤਬਰ ਸੱਜਣਾਂ ਬਾਰੇ ਜਾਣਕਾਰੀ ਦਿਤੀ। ਸਭ ਤੋਂ ਪਹਿਲਾਂ ਕਾਮਰੇਡ ਕਰਤਾਰ ਸਿੰਘ ਜੀ ਨੇ ਸਤਿਗੁਰੂ ਜੀ ਦੇ ਆਗਮਨ ਤੇ ਸਨਮਾਨ-ਪੱਤਰ ਪੜ੍ਹਿਆ। ਮਹਾਨ ਸਮਾਜ ਸੇਵੀ ਅਤੇ ਇਸੇ ਪਿੰਡ ਦੇ ਬਜ਼ੁਰਗ ਭਾਈ ਬੀਰ ਸਿੰਘ ਜੀ ਨਿਰਵੈਰ ਜੋ ਇਕ ਲੇਖਕ ਵੀ ਹਨ, ਹੁਰਾਂ ਸਤਿਗੁਰੂ ਜੀ ਨੂੰ ਜੀ ਆਇਆਂ ਆਖਿਆ ਅਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਕੀਤੇ ਵਿਕਾਸ ਬਾਰੇ ਜਾਣਕਾਰੀ ਦਿਤੀ। ਪਿੰਡ ਪਿੱਥੋ ਦੇ ਸਰਪੰਚ ਬਲਵਿੰਦਰ ਸਿੰਘ ਹੋਰੀਂ ਬਹੁਤ ਹੀ ਭਾਵੁਕ ਹੋ ਕੇ ਆਖਿਆ—"ਉਹ ਕਿੰਨੇ ਅਭਾਗੇ ਹਨ ਕਿ ਪਿੱਥੋ ਦੇ ਚਾਰ ਨਾਮਧਾਰੀ ਸਿੰਘਾਂ ਦੀ, ਜੋ ਦੇਸ਼ ਕੌਮ ਲਈ ਸ਼ਹੀਦ ਹੋ ਗਏ ਸਨ, ਉਨ੍ਹਾਂ ਦੀ ਕੋਈ ਯਾਦਗਾਰ ਨਹੀਂ ਬਣਾ ਸਕੇ।" ਅਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਕਿਰਪਾ ਹੋਵੇ ਪਿੱਥੋ ਵਿਚ ਵੀ ਯਾਦਗਾਰ ਤਾਮੀਰ ਹੋਵੇ।

ਇਸ ਤੋਂ ਬਾਅਦ ਸਕੂਲ ਦੇ ਮਾਸਟਰ ਲਾਭ ਸਿੰਘ ਹੋਰਾਂ ਦਸਿਆ ਕਿ ਪਿੰਡ ਵਿਚ ਸ਼ਹੀਦ ਰਤਨ ਸਿੰਘ ਜੀ ਦੇ ਨਾਮ ਤੇ ਦੋ ਸਪੋਰਟਸ ਕਲੱਬਾਂ ਹਨ ਅਤੇ ੧੯੭੨ ਤੋਂ ਸ਼ਹੀਦ ਸੂਬਾ ਜੀ ਦੀ ਯਾਦ ਵਿਚ ਹਰ ਸਾਲ ਟੂਰਨਾਮੈਂਟ ਕਰਵਾਇਆ ਜਾਂਦਾ ਹੈ। ਉਨ੍ਹਾਂ ਆਖਿਆ ਅੱਜ ਇਹ ਪਿੰਡ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜਿਆ ਹੈ, ਸਤਿਗੁਰੂ ਜੀ ਦੀ ਕ੍ਰਿਪਾ ਅਤੇ ਬਖਸ਼ਿਸ਼ ਹੋਵੇ। ਉਪਰੰਤ ਸੰਤ ਤਰਸੇਮ ਸਿੰਘ ਹੁਰਾਂ ਮਾਸਟਰ ਜੀ ਅਤੇ ਪਿੰਡ ਵਾਸੀਆਂ ਨੂੰ ਸੰਬੋਧਨ ਕਰਦੇ ਦਸਿਆ ਕਿ ਇਹ ਪਿੰਡ ਤਾਂ ਪਹਿਲੋਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਜੁੜ ਚੁਕਿਆ ਹੈ।

ਗਿਆਨੀ ਤੇਜ ਪ੍ਰਕਾਸ਼ ਜੋ ਮੰਡੀ ਕਲਾਂ ਦੇ ਸਕੂਲ ਦੇ ਸਾਬਕਾ ਪ੍ਰਿੰਸੀਪਲ ਹਨ ਅਤੇ ਅੱਜ ਕਲ੍ਹ ਰਾਮਪੁਰਾ ਫੂਲ ਵਿਖੇ ਸ਼ਹੀਦ ਸਮਾਰਕ ਸਕੂਲ ਵਿਚ ਹਨ, ਨੇ ਨਾਮਧਾਰੀ ਇਤਿਹਾਸ ਬਾਰੇ ਬਹੁਤ ਹੀ ਭਾਵਪੂਰਤ ਜਾਣਕਾਰੀ ਦਿਤੀ ਅਤੇ ਨਾਮਧਾਰੀ ਸਿੰਘਾਂ ਦੁਆਰਾ ਦਿਤੀਆਂ ਕੁਰਬਾਨੀਆਂ ਦਾ ਜ਼ਿਕਰ ਬਹੁਤ ਹੀ ਵਿਸਥਾਰ ਨਾਲ ਕੀਤਾ। ਸੂਬਾ ਸੁਰਿੰਦਰ ਕੌਰ ਖਰਲ ਨੇ ਪਿਛਲੇ ਚਾਰ ਸਾਲ ਤੋਂ ਆਪਣੇ ਕੀਤੇ ਹੋਏ ਉੱਦਮਾਂ ਦਾ ਜ਼ਿਕਰ ਕੀਤਾ ਅਤੇ ਦਸਿਆ ਕਿ ਇਸ ਪਿੰਡ ਦੇ ਆਲੇ-ਦੁਆਲੇ ਮਹਿਰਾਜ, ਰਾਮਨਗਰ, ਨਾਈਵਾਲਾ, ਪਿੱਥੋ, ਗਿੱਲਾਂ ਸਾਰੇ ਹੀ ਨਾਮਧਾਰੀ ਸ਼ਹੀਦਾਂ ਦੇ ਪਿੰਡ ਹਨ। ਇਸ ਤੋਂ ਬਾਅਦ ਪ੍ਰਿੰਸੀਪਲ ਗੁਰਤੇਜ ਸਿੰਘ, ਸੰਤ ਦਲੀਪ ਸਿੰਘ, ਸੂਬਾ ਮੇਲਾ ਸਿੰਘ ਅਤੇ ਡਾ. ਲਖਵੀਰ ਸਿੰਘ ਨੇ ਵੀ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਦਿਤੀ। ਸੇਵਕ ਹਰਪਾਲ ਸਿੰਘ ਜੀ ਨੇ ਬਹੁਤ ਹੀ ਖੋਜ ਭਰਪੂਰ ਜਾਣਕਾਰੀ ਦਿੰਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਮਨੁਖ ਮਾਤਰ ਦੇ ਭਲੇ ਲਈ ਦਿਤੇ ਮਹਾਨ ਯੋਗਦਾਨ ਦਾ ਵਰਨਣ ਕੀਤਾ। ਸ੍ਰੀ ਹਜਾਰੀ ਲਾਲ ਜੀ ਬਾਗੀ ਜੋ ਸ਼ਹੀਦ ਸਮਾਰਕ ਸਕੂਲ ਰਾਮਪੁਰਾ ਫੂਲ ਦੇ ਪ੍ਰਿੰਸੀਪਲ ਹਨ ਅਤੇ ਸਮਾਜ ਸੇਵਾ ਦੇ ਖੇਤਰ ਵਿਚ ਉਨ੍ਹਾਂ ਨੂੰ ਦੋ ਗੋਲਡ ਮੈਡਲ ਮਿਲੇ ਹਨ, ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਨ ਕੀਤੀ। ਸ੍ਰੀ ਪਵਨ ਕੁਮਾਰ ਪ੍ਰਧਾਨ ਵਪਾਰ ਮੰਡਲ, ਸ੍ਰੀ ਅਨਿਲ ਕੁਮਾਰ ਸਰਾਫ, ਸਮਾਜ ਸੇਵਕ (ਗੋਲਡ ਮੈਡਲਿਸਟ) ਨੇ ਵੀ ਭਾਵੁਕ ਹੋ ਕੇ ਸ਼ਹੀਦਾਂ ਦੇ ਕਾਰਨਾਮਿਆਂ ਦਾ ਵਰਨਣ ਕੀਤਾ। ਗਿ: ਅਤਰਜੀਤ ਸਿੰਘ ਜੋ ਇਕ ਲੇਖਕ ਹਨ ਅਤੇ ਬਠਿੰਡੇ ਅਧਿਆਪਕ ਦੀ ਸੇਵਾ ਕਰਦੇ ਹਨ, ਨੇ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਦੇ ਸਮਾਨੰਤਰ ਸਰਕਾਰ ਚਾਲੂ ਕਰ ਦਿਤੀ ਸੀ। ਇਨ੍ਹਾਂ ਦਾ ਬੋਲਣ ਢੰਗ ਬਹੁਤ ਹੀ ਪ੍ਰਭਾਵਸ਼ਾਲੀ ਸੀ। ਸਭਨਾਂ ਬੁਲਾਰਿਆਂ ਨੂੰ ਸਤਿਗੁਰੂ ਜੀ ਵਲੋਂ ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ ਦੀ ਬਖਸ਼ਿਸ਼ ਕੀਤੀ ਗਈ।

ਮੰਡੀ ਕਲਾਂ ਦੇ ਸਕੂਲ ਅਤੇ ਪੰਚਾਇਤ ਦੀ ਲਾਇ-ਬਰੇਰੀ ਵਾਸਤੇ ਪੁਸਤਕਾਂ ਦੀ ਮੰਗ ਸਤਿਗੁਰੂ ਜੀ ਪ੍ਰਵਾਨ ਕਰ ਦੋਹਾਂ ਲਾਇਬਰੇਰੀਆਂ ਵਾਸਤੇ ਪੁਸਤਕਾਂ ਦੀ ਬਖਸ਼ਿਸ਼ ਕੀਤੀ। ਕੂਕਾ ਸਪੋਰਟਸ ਕਲਬ ਅਤੇ ਸ਼ਹੀਦ ਗਿਆਨੀ ਰਤਨ ਸਿੰਘ ਕਲਬ ਦੇ ਮੈਂਬਰਾਂ ਸਤਿਗੁਰੂ ਜੀ ਤੋਂ ਬਖਸ਼ਿਸ਼ ਲਈ ਅਰਜ਼ ਕੀਤੀ। ਗਰੀਬ ਨਿਵਾਜ ਜੀ ਸਭਨਾਂ ਨੂੰ ਮਾਸ-ਸ਼ਰਾਬ ਛਡਣ ਦਾ ਹੁਕਮ ਕੀਤਾ ਅਤੇ ਭਜਨ ਦੀ ਦਾਤ ਦਿਤੀ। ਉਪਰੰਤ ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਹੁਕਮ ਕੀਤਾ ਕਿ ਮੰਡੀ ਕਲਾਂ ਵਾਲਿਆਂ ਬੜਾ ਉਦਮ ਕਰਕੇ ਖਰਚ ਕਰਕੇ ਸੂਬਾ ਰਤਨ ਸਿੰਘ ਹੁਰਾਂ ਦੀ ਯਾਦ ਵਿਚ ਵੱਡਾ ਹਾਲ ਬਣਾਇਆ ਹੈ। ਸੇਵਾ ਦੀ ਭਾਵਨਾ ਦਾ ਜ਼ਿਕਰ ਕਰਦਿਆਂ ਹਜ਼ੂਰ ਨੇ ਫਰਮਾਇਆ ਕਿ ਇਕ ਨਾਮਧਾਰੀ ਸਿੰਘ ਅੱਤਰ ਸਿੰਘ ਸੀ, ਜਿਸਨੂੰ ਇਕ ਨਿਹੰਗ ਨੇ ਸੋਟਾ ਮਾਰਿਆ ਤੇ ਉਹਦਾ ਸਿਰ ਪਾਟ ਗਿਆ, ਪਰ ਬਾਅਦ ਵਿਚ ਉਹ ਨਿਹੰਗ ਬੀਮਾਰ ਹੋ ਗਿਆ ਤੇ ਬਾਹਰ ਗਿਆ ਡਿੱਗ ਪਿਆ, ਅਤਰ ਸਿੰਘ ਨੇ ਉਸਨੂੰ ਘਰ ਲਿਆਂਦਾ ਉਹਦੀ ਸੇਵਾ ਕੀਤੀ, ਉਹ ਠੀਕ ਹੋ ਗਿਆ। ਉਹ ਅਤਰ ਸਿੰਘ ਵਲ ਵੇਖ ਡਰੇ। ਅਤਰ ਸਿੰਘ ਨੇ ਆਖਿਆ ਮੈਂ ਤੁਹਾਨੂੰ ਠੀਕ ਕਰਨ ਨੂੰ ਘਰ ਲਿਆਂਦਾ ਹੈ, ਮਾਰਨ ਨੂੰ ਨਹੀਂ, ਡਰ ਨਾ। ਸਤਿਗੁਰੂ ਕ੍ਰਿਪਾ ਕਰਨ ਸਾਡਾ ਮਨ ਵੀ ਅਜਿਹਾ ਬਣੇ। ਸਵਰਗਵਾਸੀ ਮੁਖ ਮੰਤ੍ਰੀ ਬੇਅੰਤ ਸਿੰਘ ਬਾਰੇ ਆਪ ਜੀ ਨੇ ਫੁਰਮਾਇਆ ਉਸ ਪੰਜਾਬ ਵਿਚ ਸ਼ਾਂਤੀ ਲਿਆਂਦੀ ਸਤਿਗੁਰਾਂ ਉਹਨੂੰ ਜਣਾਇਆ, ਉਨ੍ਹਾਂ ਸ਼ਹੀਦਾਂ ਦੀਆਂ ਯਾਦਗਾਰਾਂ ਵਾਸਤੇ ਸਥਾਨ ਦਿਤੇ ਪੈਸਾ ਦਿਤਾ। ਇਹ ਸਭ ਕੁਝ ਤਾਂ ਹੀ ਹੁੰਦਾ ਹੈ ਜੇ ਸਤਿਗੁਰੂ ਕ੍ਰਿਪਾ ਕਰੇ। ਸੂਬਾ ਸੁਰਿੰਦਰ ਕੌਰ ਖਰਲ ਅਤੇ ਜਸਵਿੰਦਰ ਸਿੰਘ ਦੇ ਉੱਦਮ ਦੀ ਸ਼ਲਾਘਾ ਕਰਦਿਆਂ ਹਜ਼ੂਰ ਨੇ ਫੁਰਮਾਇਆ ਕਿ ਇਨ੍ਹਾਂ ਨੇ ਉੱਦਮ ਕਰਕੇ ਖੋਜ ਕਰਕੇ ਰੰਗੂਨ ਤੋਂ ਉਸ ਖੂਹ ਨੂੰ ਲੱਭਿਆ, ਉਸ ਦੀ ਇੱਟ ਲਿਆਂਦੀ, ਜਿਸਦਾ ਜ਼ਿਕਰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮੇ ਵਿਚ ਕੀਤਾ ਹੈ। ਸਤਿਗੁਰੂ ਜੀ ਨੇ ਹਾਕੀ ਦੀ ਟੀਮ ਬਾਰੇ ਦਸਿਆ ਕਿ ਉਹ ਕਛਹਿਰੇ ਅਤੇ ਸਿੱਧੀ ਪੱਗ ਨਾਲ ਯੋਰਪ ਵਿਚ ਖੇਡ ਕੇ ਆਏ ਹਨ, ਮੈਂ ਤਾਂ ਕੇਵਲ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਸਾਰੇ ਸੰਸਾਰ ਵਿਚ ਪਹੁੰਚਾਣਾ ਏ। ਸਤਿਗੁਰੂ ਜੀ ਬਚਨ ਕੀਤਾ ਤੁਹਾਨੂੰ ਭਜਨ ਇਸ ਲਈ ਦਿਤਾ ਹੈ ਕਿ ਅੰਦਰੋਂ ਬਾਹਰੋਂ ਅਜ਼ਾਦ ਹੋ ਜਾਓ, ਭਜਨ ਕਰਕੇ ਅਰਦਾਸ ਕਰਿਆ ਕਰੋ ਬਖਸ਼ਿਸ਼ ਹੋਵੇ। ਹਜ਼ੂਰ ਨੇ ਫੁਰਮਾਇਆ ਸ੍ਰੀ ਭੈਣੀ ਸਾਹਿਬ ਲੜਕੇ ਪੜ੍ਹਦੇ ਵੀ ਨੇ, ੧੨ ਵਜੇ ਉਠ ਕੇ ਭਜਨ ਵੀ ਕਰਦੇ ਨੇ ਅਤੇ ਰਾਗ ਦੀ ਸਿਖਿਆ ਵੀ ਪ੍ਰਾਪਤ ਕਰਦੇ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਭਜਨ ਚੰਬੜਿਆ ਛਡਦਾ ਨਹੀਂ। ਅਰਦਾਸ ਕਰਿਆ ਕਰੋ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣੇ ਨੇ ਉਨਾਂ ਆਉਣਾ ਏ ਤੇ ਸਭ ਨੇ ਇਕਠੇ ਹੋਣਾ ਏ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਸੂਬਾ ਸੁਰਿੰਦਰ ਕੌਰ ਨੇ ਇਕ ਔਰਤ ਹੁੰਦਿਆਂ ਸ਼ਹੀਦਾਂ ਦੇ ਪਿੰਡਾਂ ਨੂੰ ਲਭਿਆ ਹੈ, ਉਨ੍ਹਾਂ ਦੇ ਪਰਿਵਾਰ ਨੂੰ ਲਭਿਆ ਹੈ ਸ਼ਹੀਦਾਂ ਦੇ ਮੇਲੇ ਕਰਵਾਏ ਹਨ, ਸਚੇ ਪਾਤਸ਼ਾਹ ਕਿਰਪਾ ਕਰਨ ਇਹ ਮੇਲੇ ਇਸੇ ਤਰ੍ਹਾਂ ਹੁੰਦੇ ਰਹਿਣ।

—ਅਜੀਤ ਸਿੰਘ ਲਾਇਲ

*With best compliments from*

# YOUR

# CLOTH HOUSE

**Wholeseller & Retailor**

**Gents Wing :**

**S.C.F. 1, Sector 20-C, Chandigarh.**

**Phone : 23363, 31199**

**Ladies Wing :**

**S.C.O. 6, Sector 20-C, Chandigarh.**

**Phone : 29849**

**Your Saree Centre :**

**S.C.F. No. 1, Sector 20-C, Chandigarh.**

Registered No. PB/JL-253
MONTHLY WARIAM
Ladowali Road, Jalandahr-144 001
April 1997
Registered with the Registrar of News papers for India No. 26453



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289